# ਨਵੇਂ ਨਿਸ਼ਾਨੇ

ਵਿਧਾਤਾ ਸਿੰਘ ਤੀਰ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ।

# Nawen Nishane

*by*

VIDHATA SINGH TEER



*ਇਸੇ ਲੇਖਕ ਦੀ ਸਾਡੇ ਵਲੋਂ ਪ੍ਰਕਾਸ਼ਿਤ ਸਿਰਮੌਰ ਰਚਨਾ*

***'ਅਣਿਆਲੇ ਤੀਰ'***

***ਪਹਿਲੀ ਵਾਰ** : 2000*

*(ਨਿਊ ਬੁੱਕ ਕੰਪਨੀ ਵਲੋਂ)*

***ਮੁੱਲ : 70 ਰੁਪਏ***

**ਪ੍ਰਕਾਸ਼ਕ**

**ਮਹਿਤਾਬ ਸਿੰਘ**

ਨਿਊ ਬੁੱਕ ਕੰਪਨੀ,

ਮਾਈ ਹੀਰਾਂ ਗੇਟ, ਜਲੰਧਰ।

ਫੋਨ : 280045

**ਛਾਪਕ**

**ਸਰਤਾਜ ਪ੍ਰਿੰਟਿੰਗ ਪ੍ਰੈਸ**

ਜੋਸ਼ੀ ਅਸਟੇਟ,

ਸੋਢਲ ਰੋਡ, ਜਲੰਧਰ।

ਫੋਨ : 291035

**ਟਾਈਪ ਸੈਟਿੰਗ**

**ਸੁਰਜੀਤ ਕੰਪਿਊਟਰਜ਼,** ਬਸਤੀ ਸ਼ੇਖ, ਜਲੰਧਰ। ਫੋਨ : 203346

# ਜ਼ਿੰਦਗੀ ਦਾ ਸੁਭਾਅ

ਜ਼ਿੰਦਗੀ ਪਰਿਵਰਤਨ ਹੈ, ਇਕ ਵੇਗ ਹੈ, ਇਕ ਲਹਿਰ ਹੈ। ਇਹ ਪਰਿਵਰਤਨ, ਵੇਗ, ਅਤੇ ਲਹਿਰ ਉਤਰਾ-ਚੜ੍ਹਾ ਵਿਚ ਰਹਿੰਦੇ ਹਨ, ਕਦੇ ਸ਼ਾਹ-ਜ਼ੋਰ, ਕਦੇ ਕਮਜ਼ੋਰ ਅਤੇ ਕਦੇ ਕਦੇ ਇਤਨੇ ਮੱਧਮ ਜਿਵੇਂ ਕੁਝ ਹੁੰਦਾ ਹੀ ਨਹੀਂ। ਪਰ ਜ਼ਿੰਦਗੀ ਖ਼ਤਮ ਨਹੀਂ ਹੁੰਦੀ। ਇਸ ਰੂਪ-ਪਲਟਵੀਂ ਲਹਿਰ ਵਿਚੋਂ ਪਲ ਪਲ ਜਾਂ ਸਮੇਂ-ਸਮੇਂ ਹੋਰ ਲਹਿਰਾਂ ਜਨਮਦੀਆਂ, ਉਠਦੀਆਂ ਅਤੇ ਆਪਣੇ ਰੰਗ ਵਿਖਾਉਂਦੀਆਂ ਰਹਿੰਦੀਆਂ ਹਨ।

ਧਰਮ ਦੇ ਪੱਖੋਂ, ਰਾਜਨੀਤੀ ਦੇ ਦ੍ਰਿਸ਼ਟੀਕੋਣ ਤੋਂ ਅਤੇ ਸਮਾਜਕ ਰਹੁ-ਰੀਤ ਦੇ ਲਿਹਾਜ਼ ਨਾਲ ਇਸ ਜ਼ਿੰਦਗੀ ਦੀ ਲਹਿਰ ਵਿਚੋਂ ਪਰਿਵਰਤਨੀ ਲਹਿਰਾਂ ਉਠਦੀਆਂ ਹਨ, ਜੋ ਜਨ ਸਾਧਾਰਨ ਨੂੰ ਆਪਣੀ ਲਪੇਟ ਵਿਚ ਲੈਂਦੀਆਂ, ਤੇ ਰਹਿਣੀ ਬਹਿਣੀ ਅਥਵਾ ਨਿਸਚਿਆਂ ਦੀ ਰੂਪ-ਰੇਖਾ ਬਦਲਦੀਆਂ ਹੋਈਆਂ ਫੈਲ ਵੀ ਜਾਂਦੀਆਂ ਹਨ, ਤੇ ਅਲੋਪ ਵੀ ਹੋ ਜਾਂਦੀਆਂ ਹਨ। ਇਸ ਤਰ੍ਹਾਂ ਹੋਣਾ ਮਨੁੱਖੀ ਸਮਾਜ ਦੀ ਹੋਂਦ ਦੀ ਕਾਇਮੀ ਤੋਂ ਹੀ ਟੁਰਿਆ ਆਇਆ ਹੈ। ਖੋਜ ਅਤੇ ਸਮਾਜਕ ਪੁਣ-ਛਾਣ ਇਹੋ ਦਸਦੀ ਹੈ। ਫਿਰ ਵੀ ਕਈ ਲਹਿਰਾਂ ਐਸੀਆਂ ਹੁੰਦੀਆਂ ਹਨ ਜੋ ਮਨੁੱਖੀ ਜ਼ਿੰਦਗੀ ਵਿਚ ਅਮਰ ਜੀਵਨ ਜੀਊਂਦੀਆਂ ਹਨ। ਧਰਮ ਸੰਬੰਧੀ, ਸੁਧਾਰ ਨਾਲ ਸੰਬੰਧਤ ਮਨੁੱਖੀ ਜ਼ਿੰਦਗੀ ਦੀਆਂ ਲਹਿਰਾਂ ਦਾ ਇਹੋ ਸੁਭਾਅ ਹੈ। ਮਨੁੱਖ ਧਰਮ  ਨਹੀਂ ਛੱਡ ਸਕਦਾ, ਸਗੋਂ ਧਰਮ ਦਾ ਰੂਪ ਬਦਲ ਕੇ, ਨਿਖਾਰ-ਨਿਤਾਰ ਕੇ ਉਸ ਨੂੰ ਗ੍ਰਹਿਣ ਕਰਦਾ ਜਾਂਦਾ ਹੈ।

ਮਨੁੱਖਤਾ ਦੇ ਭਲੇ ਲਈ ਵੱਖ-ਵੱਖ ਸਮਿਆਂ ਉੱਤੇ ਹੋਏ ਵੱਖ-ਵੱਖ ਮਹਾਂ ਪੁਰਸ਼ਾਂ, ਸੁਧਾਰਕਾਂ, ਗੁਰੂਆਂ ਅਤੇ ਭਗਤਾਂ ਨੇ ਆਪੋ ਆਪਣੀ ਸੋਚਣੀ ਤੇ ਸੂਝ ਅਨੁਸਾਰ ਸੰਦੇਸ਼ ਦਿੱਤੇ ਹਨ, ਸਿਧਾਂਤ ਘੜੇ ਹਨ, ਨਾਸਤਿਕਤਾ ਅਤੇ ਆਸਤਿਕਤਾ ਦੇ ਵਿਚਾਰ ਮਨੁੱਖਾਂ ਸਾਹਮਣੇ ਰੱਖੇ ਹਨ। ਆਪੋ ਆਪਣੀ ਬੁੱਧੀ ਅਨੁਸਾਰ ਮਨੁੱਖ ਨੇ ਇਹਨਾਂ ਨੂੰ ਅਪਣਾਇਆ ਜਾਂ ਤਰਕਿਆ ਹੈ। ਪਰ ਮੂਲ ਮੁੱਦਾ ਮਨੁੱਖਤਾ ਦਾ ਸੁਧਾਰ ਅਤੇ ਭਲਾ ਹੀ ਰਿਹਾ ਹੈ।

ਮੈਂ ਆਸਤਿਕ ਮਨੁੱਖਾਂ ਦੀ ਸ਼੍ਰੇਣੀ ਵਿਚੋਂ ਹਾਂ ਅਤੇ ਸੰਸਾਰ ਦੀ ਰਚਨਾਹਾਰ ਕਿਸੇ ਅਦਿੱਖ ਸ਼ਕਤੀ ਨੂੰ ਅਨੁਭਵਦਾ ਤੇ ਮੰਨਦਾ ਹਾਂ। ਇਸ ਵਾਸਤੇ ਕੁਦਰਤੀ ਸੀ ਕਿ ਮੇਰੇ ਦਿਲ ਵਿਚ ਉਹਨਾਂ ਮਹਾਂ ਪੁਰਸ਼ਾਂ ਦਾ ਵਧੇਰੇ ਸਤਿਕਾਰ ਹੁੰਦਾ ਜੋ ਆਸਤਿਕਤਾ ਦਾ ਸੰਦੇਸ਼ ਦੇਣ ਵਾਲੇ ਸਨ। ਈਸਾ, ਮੁਹੰਮਦ ਤੇ ਨਾਨਕ ਦੇ ਦਸ ਰੂਪ ਇਸੇ ਆਸਤਿਕਤਾ ਦੇ ਧਾਰਨੀ ਸਨ। ਇਸੇ ਕਰਕੇ ਮੇਰੀ ਸ਼ਰਧਾ ਦੇ ਪਾਤਰ ਇਹ ਵਧੇਰੇ ਹਨ। ਮੈਂ ਮਾਰਕਸ, ਲੈਨਿਨ ਅਤੇ ਸਟਾਲਿਨ ਵਰਗੇ ਨਾਸਤਿਕ ਮਹਾਂ ਪੁਰਸ਼ਾਂ ਦਾ ਵੀ ਸਤਿਕਾਰ ਇਸ ਵਾਸਤੇ ਕਰਦਾ ਹਾਂ ਕਿ ਉਹ ਵੀ ਮੇਰੇ ਆਸਤਕ-ਸਤਿਗੁਰਾਂ ਵਾਂਗ ਮਜ਼ਲੂਮ ਮਨੁੱਖਤਾ ਦੇ ਹਮਦਰਦ ਸਨ। ਪਰ ਮੇਰਾ ਸਿਰ ਕੇਵਲ ਸਤਿਗੁਰਾਂ ਅੱਗੇ ਹੀ ਝੁਕਦਾ ਹੈ। ਆਪਣਾ ਇਸ਼ਟ ਮੈਂ ਸਤਿਗੁਰਾਂ ਨੂੰ ਹੀ ਮੰਨਦਾ ਹਾਂ।

ਮੇਰੀ ਤੁੱਕ-ਬੰਦੀ (ਕਵਿਤਾ ਦਾ ਸੰਗ੍ਰਹਿ) ਨਵੇਂ ਨਿਸ਼ਾਨੇ ਇਸ ਸਤਿਕਾਰ ਅਤੇ ਸ਼ਰਧਾ ਦਾ ਪ੍ਰਤੱਖ ਸਬੂਤ ਹੈ। ਮੈਂ ਮਿਹਨਤੀ ਮਨੁੱਖ (ਮਜ਼ਦੂਰ ਕਿਸਾਨ) ਦਾ ਇਸ ਲਈ ਹਮਦਰਦ ਹਾਂ ਕਿ ਉਹ ਜਾਨ ਮਾਰਦਾ ਹੈ, ਲਹੂ ਪਾਣੀ ਇਕ ਕਰਦਾ ਹੈ, ਪਰ ਉਸ ਨਾਲ ਬੇਇਨਸਾਫ਼ੀ ਹੁੰਦੀ ਹੈ, ਉਸ ਦੀ ਕਮਾਈ ਜ਼ੋਰਾਵਰ ਅਤੇ ਚਲਾਕ ਮਨੁੱਖ ਲੁੱਟਦਾ ਹੈ। ਇਹ ਨਾ ਮੇਰੇ ਸਤਿਗੁਰਾਂ ਨੂੰ ਪਸੰਦ ਸੀ, ਨਾ ਮੈਨੂੰ ਪਸੰਦ ਹੈ। ਤਦੇ ਮੇਰੀਆਂ ਰਚਨਾਵਾਂ ਵਿਚ ਇਹ ਦੋਵੇਂ ਰੰਗ ਵਰਤਮਾਨ ਹਨ।

ਪੰਜਾਬੀ ਕਵਿਤਾ ਦੇ ਸਰੋਤੇ ਅਤੇ ਪਾਠਕ ਗਿਣਵੇਂ ਹੀ ਵੇਖੇ ਗਏ ਹਨ। ਕੋਈ ਸਾਹਿਤਕਾਰ ਜਾਂ ਪੰਜਾਬੀ ਕਵੀ ਨਿਰੋਲ ਕਵਿਤਾ ਦੀ ਕਮਾਈ ਆਸਰੇ ਨਹੀਂ ਪਲ ਸਕਦਾ। ਇਹ 'ਨਵੇਂ ਨਿਸ਼ਾਨੇ' ਨਾਮ ਦੀ ਸੈਂਚੀ ਪੰਝੀ ਸਾਲਾਂ 'ਚ ਪੰਜ ਵਾਰੀ ਛਪੀ ਹੈ, ਪੰਜ ਸਾਲ ਪਿੱਛੋਂ ਐਡੀਸ਼ਨ। ਫਿਰ ਵੀ ਮੈਂ ਸਮਝਦਾ ਹਾਂ, ਪੰਜਾਬੀ ਪਾਠਕਾਂ ਵਿਚ ਜਾਗਰਤੀ ਆ ਰਹੀ ਹੈ। ਮਾਤ ਬੋਲੀ ਦੀ ਸੇਵਾ ਸਮਝ ਕੇ ਹੀ ਸਹੀ, ਨਵੀਂ ਐਡੀਸ਼ਨ ਹਾਜ਼ਰ ਹੈ।

**—ਵਿਧਾਤਾ ਸਿੰਘ 'ਤੀਰ'**

150, ਅਜੀਤ ਨਗਰ,
ਅੰਮ੍ਰਿਤਸਰ,
23-4-1970

# ਤਤਕਰਾ

———

# 1.
## ਮੇਰਾ ਮਾਹੀ

ਕੋਈ ਰੂਪ ਨਾ ਓਸ ਦਾ, ਕਹਿਣ ਸਾਰੇ
ਤਾਂ ਵੀ ਦਿੱਲ ਦਿਲਦਾਰ ਉਹ ਖੱਸਦਾ ਹੈ।
ਕੋਈ ਰੰਗ ਤੇ ਕੋਈ ਨੁਹਾਰ ਵੀ ਨਾ,
ਹਰ ਰੰਗ ਵਿੱਚੋਂ ਤਾਂ ਵੀ ਲੱਸਦਾ ਹੈ।
ਕੋਈ ਨੈਣ ਨਹੀਂ, ਫੇਰ ਵੀ ਵੇਖਦਾ ਹੈ,
ਤੀਰ ਮਾਰਦਾ ਹੈ, ਤੋੜੇ ਕੱਸਦਾ ਹੈ।
ਬਿਨਾਂ ਦਿੱਲ ਤੋਂ ਆਪ, ਪਰ ਦਿੱਲ ਮੋਹੇ,
ਸਦਾ ਸਿਕਦਿਆਂ ਦਿਲਾਂ ਵਿੱਚ ਧਸਦਾ ਹੈ।

ਪੈਰ ਨਹੀਂ, ਪਰ ਪਹੁੰਚਦਾ ਹਰ ਥਾਵੇਂ,
ਸਾਰਾ ਜੱਗ ਉਸ ਦੇ ਚਰਨ ਝੱਸਦਾ ਹੈ।
ਅੰਦਰ ਵੱਸਦਾ ਹੈ ਤਾਂ ਵੀ ਦਿੱਸਦਾ ਨਾ,
ਕਿਤੇ ਵੱਸਦਾ ਨਹੀਂ, ਸਾਰੇ ਵੱਸਦਾ ਹੈ।

ਭਾਵੇਂ ਓਸ ਦੀ ਤਾਂਘ ਦੇ ਵਿੱਚ ਬੱਧਾ,
ਕੋਈ ਖੂਹ ਅੰਦਰ ਪੁੱਠਾ ਲਟਕਦਾ ਰਹੇ।
ਪੈਰ ਕੇ ਓਸ ਦੀ ਸਿੱਕ ਦੀ ਸੜਕ ਉੱਤੇ,
ਕੋਈ ਕਿੰਨਾ ਹੀ ਭੁੱਲਦਾ ਭਟਕਦਾ ਰਹੇ।
ਬੈਠ ਬੈਠ ਅੰਗਿਆਰਾਂ ਦੀ ਸੇਜ ਉੱਤੇ,
ਕੋਈ ਕਿੰਨੀਆਂ ਅੱਖੀਆਂ ਮਟਕਦਾ ਰਹੇ।
ਸੂਲੀ ਵਾਂਗਰਾਂ ਓਸ ਦਾ ਨਿਹੁੰ-ਕੰਡਾ,
ਭਾਵੇਂ ਕਿਸੇ ਦੀ ਹਿੱਕ ਵਿੱਚ ਖਟਕਦਾ ਰਹੇ।

ਪੱਤਾ ਪੱਤਾ ਹੈ ਭਾਵੇਂ ਨਿਸ਼ਾਨ ਉਸ ਦਾ,
ਤਾਂ ਵੀ ਪਤਾ ਨਿਸ਼ਾਨ ਨਾ ਦੱਸਦਾ ਹੈ।
ਅੱਖਾਂ ਸਾਹਮਣੇ ਵਸਦਿਆਂ ਰਸਦਿਆਂ ਵੀ,
ਵੇਖੋ ਅੱਖੀਆਂ ਵਿੱਚ ਨਾ ਵੱਸਦਾ ਹੈ।

ਨਾ ਓਹ ਰੀਝਦਾ ਭਗਵਿਆਂ ਚਿੱਟਿਆਂ 'ਤੇ,
ਕੋਈ ਰੰਗ ਬਦਰੰਗ ਖ਼ਿਆਲਦਾ ਨਹੀਂ।
ਭਾਂਦੀ ਨਹੀਂ ਖੜਾਵਾਂ ਦੀ ਖੇਡ ਉਸ ਨੂੰ,
ਕੈਦੀ ਉਹ ਜੜਾਵਾਂ ਦੇ ਜਾਲ ਦਾ ਨਹੀਂ।

ਪੰਜਾਂ ਧੂਣੀਆਂ ਵਿੱਚੋਂ ਨਾ ਨਜ਼ਰ ਆਵੇ,
ਸੂਲਾਂ ਉੱਤੇ ਵੀ ਸ਼ਕਲ ਵਿਖਾਲਦਾ ਨਹੀਂ।
ਨਿਰੀ ਬਾਂਗ ਦੀ ਬੋਲੀ ਤੇ ਰੀਝਦਾ ਨਹੀਂ,
ਦਿਲੋਂ ਹੇਜਲਾ ਸੰਖ ਘੜਿਆਲ ਦਾ ਨਹੀਂ।

ਰੋਂਦਾ ਉਹ ਨਿਮਾਣੇ ਦੀ ਅੱਖ ਅੰਦਰ,
ਅਤੇ ਫੁੱਲ ਦੇ ਹੁਸਨ ਵਿੱਚ ਹੱਸਦਾ ਹੈ।
ਜਿਹੜੀ ਅੱਖ ਉਸ ਵਾਸਤੇ ਵੱਸਦੀ ਹੈ,
ਓਸ ਅੱਖ ਦੇ ਵਿੱਚ ਉਹ ਵੱਸਦਾ ਹੈ।

ਨਾ ਉਹ ਬੱਝਦਾ ਵਿੱਚ ਸਮਾਧੀਆਂ ਦੇ,
ਕਾਬੂ ਕੀਤਾ ਨਾ ਗੁਫ਼ਾਂ ਤੇ ਕੰਦਰਾਂ ਨੇ।
ਜਾਵੇ ਸਾਧਿਆ ਸਾਧਨਾਂ ਨਾਲ ਨਾਹੀਂ,
ਨਾ ਉਹ ਲੱਭਿਆ ਗੋਰਖ-ਮਛੰਦਰਾਂ ਨੇ।
ਉਹਦਾ ਕਦੇ ਪਰਛਾਵਾਂ ਵੀ ਵੇਖਿਆ ਨਹੀਂ,
ਅੱਜ ਕੱਲ੍ਹ ਦੇ ਮਸਜਦਾਂ ਮੰਦਰਾਂ ਨੇ।
ਜਿਨ੍ਹਾਂ ਵਿੱਚ ਪ੍ਰੀਤ ਦੀ ਮਹਿਕ ਰਹਿੰਦੀ,
ਉਨ੍ਹੂੰ ਮਾਣਿਆਂ ਉਨ੍ਹਾਂ ਹੀ ਅੰਦਰਾਂ ਨੇ।

ਹੀਰਾ-ਹਰਨ ਕਸਤੂਰੀ ਦੀ ਭਾਲ ਅੰਦਰ,
ਦਿਨੇ ਰਾਤ ਰਹਿੰਦਾ ਜਿਵੇਂ ਨੱਸਦਾ ਹੈ।
ਤਿਵੇਂ ਓਸ ਨੂੰ ਲੱਭਦਾ 'ਤੀਰ' ਬੰਦਾ,
ਜਿਹੜਾ ਸਦਾ ਇਸ ਦੇ ਅੰਦਰ ਵੱਸਦਾ ਹੈ।



# 2.

# ਮਲਕ ਭਾਗੋ ਨੂੰ

ਭਾਗੋ ਠੀਕ ਹੀ ਤੂੰ ਭਗਵਾਨ ਹੁੰਦੋਂ,
ਸੁੱਤਾ ਜੇ ਕਦੇ ਨਾ ਤੇਰਾ ਭਾਗ ਹੁੰਦਾ।
ਮੋਤੀ ਮਾਨ-ਸਰੋਵਰੋਂ ਪਿਆ ਚੁਗਦਾ,
ਜੇ ਨਾ ਦਿਲ ਤੇਰਾ ਕਾਲਾ ਕਾਗ ਹੁੰਦਾ।
ਤੈਨੂੰ ਵੇਖ ਕੇ ਪਏ ਗ਼ਰੀਬ ਜਿਉਂਦੇ,
ਜੇ ਨਾ ਬੋਲ ਤੇਰਾ ਮਾਰੂ ਰਾਗ ਹੁੰਦਾ।
ਵੱਧ ਚੰਦ ਤੋਂ ਪੂਜਿਆ ਜਾਂਵਦੋਂ ਤੂੰ,
ਜੇਕਰ ਦੂਈ ਦਾ ਨਾ ਤੈਨੂੰ ਦਾਗ਼ ਹੁੰਦਾ।

ਲਹੂ ਤੇਰੇ ਭੰਡਾਰੇ ਵਿੱਚ ਵਰਤਦਾ ਨਾ,
ਦਸਾਂ ਨਵ੍ਹਾਂ ਦੀ ਹੁੰਦੀ ਜੇ ਕਾਰ ਤੇਰੀ।
ਜੇਕਰ ਦਿਲ ਗ਼ਰੀਬਾਂ ਦੇ ਜਿੱਤ ਲੈਂਦੋ,
ਲਾਲੋ ਸਾਹਮਣੇ ਨ ਹੁੰਦੀ ਹਾਰ ਤੇਰੀ।

ਹੋਇਆ ਕੀ? ਜੇਕਰ ਭੋਰੇ ਖੋਹ ਖੋਹ ਕੇ,
ਇਹ ਤੂੰ ਯੱਗ ਭੰਡਾਰੇ ਰਚਾ ਲਏ ਹਨ।
ਚਿਣ ਕੇ ਸਿਰ ਗ਼ਰੀਬਾਂ ਦੇ ਥਾਂ ਇੱਟਾਂ,
ਜੇ ਤੂੰ ਰੰਗਲੇ ਬੰਗਲੇ ਪਾ ਲਏ ਹਨ।
ਛਲਾਂ ਨਾਲ ਮਾਸੂਮਾਂ ਦੀ ਰੱਤ ਚੋ ਚੋ,
ਜੇ ਤੂੰ 'ਰੰਗ' ਮਹੱਲਾਂ ਨੂੰ ਲਾ ਲਏ ਹਨ।
ਰੋਂਦੇ ਰੁਲਦੇ ਯਤੀਮਾਂ ਦੀ ਖੱਲ ਲਾਹ ਲਾਹ,
ਜੇ ਤੂੰ ਦਰੀਆਂ ਕਾਲੀਨ ਵਿਛਾ ਲਏ ਹਨ।

ਘੱਟਾ ਧਰਮ ਦੀ ਅੱਖ ਵਿੱਚ ਪਿਆ ਪਾਵੇਂ,
ਤੇਰੇ ਕੋਲ ਪਰ ਧਰਮ ਈਮਾਨ ਕੁਈ ਨਹੀਂ।
ਜੀਉਣ ਵਾਸਤੇ ਲੱਖਾਂ ਹੀ ਜੀ ਮਾਰੇਂ,
ਮਲਕਾ! ਮਰਨ ਵੱਲ ਤੇਰਾ ਧਿਆਨ ਕੁਈ ਨਹੀਂ।

ਰਤਾ ਦਿੱਲ ਨੂੰ ਪੁੱਛ ਕੀ ਆਖਦਾ ਈ,
ਕਾਰਾਂ ਕੁੱਲ ਤੂੰ ਕੀਤੀਆਂ ਪੁੱਠੀਆਂ ਨਹੀਂ?
ਫੋਲ ਫੋਲ ਖੀਸੇ ਸਿੱਧੇ-ਸਾਦਿਆਂ ਦੇ,
ਭਰੀਆਂ ਲਾਲਸਾਂ ਦੀਆਂ ਤੂੰ ਮੁੱਠੀਆਂ ਨਹੀਂ?

ਛਲਾਂ ਨਾਲ ਫ਼ਰੇਬ ਦੀ ਛੁਰੀ ਫੜ ਕੇ,
ਕੀ ਤੂੰ ਲੋਭ ਖ਼ਾਤਰ ਜਾਨਾਂ ਕੁੱਠੀਆਂ ਨਹੀਂ?
ਔਧਰ ਵੇਖ ਤੇਰੇ ਪਕਦੇ ਪੂੜਿਆਂ 'ਚੋਂ,
ਧੂਆਂ ਬਣ ਬਣ ਕੇ ਧਾਹਾਂ ਉੱਠੀਆਂ ਨਹੀਂ?

ਤੂੰ ਨਹੀਂ ਜਾਣਦਾ? ਘਿਉ ਤੇ ਦੁੱਧ ਤੇਰਾ,
ਚਰਬੀ ਹੈ ਮਜ਼ਲੂਮਾਂ ਦੀ ਢਲੀ ਮਲਕਾ।
ਤੂੰਹੀਏਂ ਦੱਸ, ਤੇਰੀ ਰੋਣੀ ਕੌਣ ਖਾਵੇ?
ਜਦ ਕਿ ਰੱਤ ਹੈ ਇਦ੍ਹੇ ਵਿੱਚ ਰਲੀ ਮਲਕਾ।

ਕੰਠੇ ਨਹੀਂ, ਕੰਗਰੋੜ ਹੈ ਆਜਜ਼ਾਂ ਦੀ,
ਪਾਏ ਜੋ ਤੇਰੀਆਂ ਸੁੱਖਾਂ-ਲੱਧੀਆਂ ਹਨ।
ਰੱਖ ਕੇ ਕਈਆਂ ਗ਼ਰੀਬਾਂ ਦੇ ਪੁੱਤ ਭੁੱਖੇ,
ਤੇਰੇ ਪੁੱਤਾਂ ਦੀਆਂ ਗੋਗੜਾਂ ਵੱਧੀਆਂ ਹਨ।
ਹੰਝੂ ਉਨ੍ਹਾਂ ਦੇ ਕਲਗੀ ਤੇ ਲਾਏ ਹਨ ਤੂੰ,
ਰੋ ਰੋ ਹੋਈਆਂ ਵਿਧਵਾਵਾਂ ਜੋ ਅੱਧੀਆਂ ਹਨ।
ਇਹ ਤੂੰ ਨਹੀਂ ਬਨਾਰਸੀ ਪੱਗ ਬੱਧੀ,
ਕਿਸੇ ਦੁਖੀ ਦੀਆਂ ਆਂਦਰਾਂ ਬੱਧੀਆਂ ਹਨ।

ਗਲ਼ੇ ਆਪਣੇ ਜੋ ਜਾਮਾ ਪਾ ਲਿਆ ਈ,
ਗਲ਼ਾ ਏਸ ਲਈ ਕਈਆਂ ਦਾ ਵੱਢਿਆ ਤੂੰ।
ਅਤਰ ਤੇਲ ਜੋ ਲਾਂਦਾ ਏਂ, ਤਿਲਾਂ ਦਾ ਨਹੀਂ,
ਇਹ ਹੈ ਦਿਲਾਂ ਨੂੰ ਪੀੜ ਕੇ ਕੱਢਿਆ ਤੂੰ।

ਜਦੋਂ ਕਿਸੇ ਨਿਮਾਣੇ ਦੀ ਦਰਦ ਅੰਦਰ,
ਦਿਲੋਂ ਦਿੱਲ ਦਾ ਦਰਦ ਰਲਾਇੰਗਾ ਤੂੰ।
ਜਦੋਂ ਕਿਸੇ ਗ਼ਰੀਬ ਨੂੰ ਵੇਖ ਨੰਗਾ,
ਲਾਹ ਕੇ ਆਪਣਾ ਜਾਮਾ ਪਵਾਇੰਗਾ ਤੂੰ।
ਜਦੋਂ ਕਿਸੇ ਯਤੀਮ ਨੂੰ ਵੇਖ ਰੋਂਦਾ,
ਰੋ ਰੋ ਅੱਖੀਆਂ ਤੋਂ ਛਹਿਬਰ ਲਾਇੰਗਾ ਤੂੰ।
ਜਦੋਂ ਆਪਣੇ ਪੁੱਤਾਂ ਨੂੰ ਰੱਖ ਭੁੱਖਾ,
ਕਿਸੇ ਭੁੱਖੇ ਦੇ ਪੁੱਤ ਰਜਾਇੰਗਾ ਤੂੰ।

ਮੰਨੀਂ ਸੱਚ ਮਾਲਕਾ! ਤੈਨੂੰ ਓਸੇ ਵੇਲੇ,
ਭਾਈ ਲਾਲੋ ਦੇ ਨਾਲ ਬਿਠਾ ਲਵਾਂਗਾ।
ਤੂੰ ਨਾ ਸੱਦੀਂ, ਮੈਂ ਆ ਕੇ ਅਣ-ਸੱਦਿਆ ਈ,
ਤੇਰਾ ਬਿਹਾ-ਸਿੰਨ੍ਹਾ ਟੁੱਕਰ ਖਾ ਲਵਾਂਗਾ।



# 3.
# ਇਕ ਤਸਵੀਰ

ਹੱਥ ਕੰਬਦੇ, ਲੱਤਾਂ ਥਿੜਕਦੀਆਂ
ਸਿਰ ਸੈਆਂ ਹੁਲਾਰੇ ਖਾਇ ਪਿਆ।
ਚਿਹਰੇ 'ਤੇ ਚਿੰਨ੍ਹ ਉਦਾਸੀ ਦੇ,
ਅੱਖੀਆਂ 'ਚੋਂ ਪਾਣੀ ਜਾਇ ਪਿਆ।

ਲੱਕ ਕੁੱਬਾ, ਦਾੜ੍ਹੀ ਦੁੱਧ ਜਿਹੀ,
ਮੂੰਹ ਝੁਰੜੀਆਂ—ਜਾਲੀ ਬਣੀ ਹੋਈ।
ਬਿਰਤੀ ਨਾਨਕ ਵਿੱਚ ਲੱਗੀ ਹੋਈ,
ਸੁਰਤੀ ਨਾਨਕ ਵਿੱਚ ਤਣੀ ਹੋਈ।

ਛਾਤੀ ਵਿੱਚ ਧੜਕਣ ਤਾਂਘਾਂ ਦੀ,
ਚਿਹਰੇ 'ਤੇ ਕਟਕ ਉਬਾਲਾਂ ਦਾ।
ਸੋਟੀ 'ਤੇ ਮੂਧਾ ਹੋਇਆ ਹੈ,
ਉਮਰੋਂ ਕੋਈ ਨੱਵਿਆਂ ਸਾਲਾਂ ਦਾ।

ਸੀਨੇ 'ਤੇ ਚੋਟਾਂ ਪ੍ਰੇਮ ਦੀਆਂ,
ਲੱਖ ਤਰਲੇ ਲੈ ਲੈ ਸਹਿੰਦਾ ਹੈ।
ਔਹ ਵੇਖੋ! ਭਰੀਆਂ ਅੱਖਾਂ ਹਨ,
ਤੇ ਡੁਸਕ ਡੁਸਕ ਕੇ ਕਹਿੰਦਾ ਹੈ :

ਮੈਂ ਨਦੀ ਕਿਨਾਰੇ ਰੁੱਖੜਾ ਹਾਂ,
ਉਛਲੀ ਹੈ ਕਾਂਗ ਬਿਆਸਾ ਦੀ।
ਢਾਹ ਲਗਦੀ ਪਈ ਹੈ ਪਲੋ ਪਲੀ,
ਜੜ੍ਹ ਉੱਖੜ ਰਹੀ ਹੈ ਆਸਾਂ ਦੀ।

ਦੰਦਾਂ ਦੀਆਂ ਕੰਧਾਂ ਢਹਿ ਚੁਕੀਆਂ,
ਮੈਂ ਮਹਿਲੋਂ ਹੋਇਆ ਖੋਲਾ ਹਾਂ।
ਨਾਂ ਮਾਤਰ ਹੁਣ ਹੈ ਹੋਂਦ ਮੇਰੀ,
ਲੀਰਾਂ ਹੋ ਚੁਕਿਆ ਚੋਲਾ ਹਾਂ।

ਇਹ ਇੱਕ ਇੱਕ ਝੁਰੜੀ ਚਿਹਰੇ ਦੀ,
ਗਿਣਤੀ ਹੈ ਤੇਰੀਆਂ ਤਾਂਘਾਂ ਦੀ।
ਤਾਂਘਾਂ ਵਿੱਚ ਲੂੰ ਲੂੰ ਮੇਰੇ ਨੇ,
ਧਾਰੀ ਹੈ ਸੂਰਤ ਸਾਂਗਾਂ ਦੀ।

ਇਹ ਸਾਂਗਾਂ ਬਿਰਹੋਂ ਦਰਦ ਦੀਆਂ,
ਮੇਰੇ ਦਿਲ ਅੰਦਰ ਪੁੜੀਆਂ ਹਨ।
ਰਾਹ-ਪੈਂਡੇ ਤੇਰੇ ਵੇਖ ਵੇਖ,
ਹੁਣ ਤਾਂ ਨਜ਼ਰਾਂ ਵੀ ਮੁੜੀਆਂ ਹਨ।

ਕਰ ਕਰ ਕੇ ਤੇਰੀਆਂ ਆਰਤੀਆਂ,
ਨੈਣਾਂ ਦੀ ਜੋਤ ਬੁਝਾ ਲਈ ਮੈਂ।
ਓ ਕਾਮਲ ਮੁਰਸ਼ਦ! ਤੇਰੀਆਂ ਈ,
ਯਾਦਾਂ ਵਿੱਚ ਹੋਸ਼ ਗਵਾ ਲਈ ਮੈਂ।

ਹੱਥ ਕੰਬਦੇ ਨਹੀਂ ਬੁਢਾਪੇ ਤੋਂ,
ਕੰਬਦੇ ਹਨ ਮੇਰੇ ਪਾਪ ਪਏ।
ਡਰ ਡਰ ਬਦੀਆਂ ਦੀ ਗੰਢੜੀ ਤੋਂ,
ਹਨ ਪੈਰ ਥਿੜਕਦੇ ਆਪ ਪਏ।

ਲੱਕ ਦੂਹਰਾ ਇਸ ਲਈ ਹੋਇਆ ਹੈ,
ਪੰਡ ਭਾਰੀ ਮਰਦਾ ਜਾਂਦਾ ਹਾਂ।
ਅੱਖੀਆਂ ਹਨ ਹੇਠਾਂ ਇਸ ਲਈ,
ਕਰਤੂਤਾਂ ਤੋਂ ਸ਼ਰਮਾਂਦਾ ਹਾਂ।

ਦਿਲ ਨੂੰ ਹੈ ਤਲਖ਼ੀ ਤਾਂਘਾਂ ਦੀ,
ਅੰਦਰੋਂ ਹੈ ਕਾਹਲਾ ਭੌਰ ਪਿਆ।
ਦਾੜ੍ਹੀ ਨਹੀਂ ਹਿਲਦੀ ਬੁਢੜੇ ਦੀ,
ਤੈਨੂੰ ਹਾਂ ਕਰਦਾ ਚੌਰ ਪਿਆ।

ਦਿਲ ਕਰਦਾ ਆਵੇਂ ਤੂੰ ਜੇਕਰ,
ਕੁਲ ਲੇਖਾ ਇਉਂ ਨਿਬੇੜਾਂ ਮੈਂ।
ਤੂੰ ਸੱਚੇ ਸੌਦੇ ਕਰੇਂ ਪਿਆ,
ਤੇਰੀ ਥਾਂ ਸਵ੍ਹਾਂ ਚਪੇੜਾਂ ਮੈਂ।

ਪਲਕਾਂ ਇਹ ਪੈਲੀ ਬਣ ਜਾਵਣ,
ਅੱਖੀਆਂ ਵਿੱਚ ਮੱਝੀਆਂ ਚਾਰੇਂ ਤੂੰ।
ਹੰਝੂਆਂ ਦੀ ਵੇਈਂ ਵਗਾ ਦੇਵਾਂ,
ਇਸ ਦੇ ਵਿੱਚ ਚੁੱਭੀਆਂ ਮਾਰੇਂ ਤੂੰ।

ਮਨ ਮੇਰਾ ਬਣੇ 'ਮਸੀਤ' ਤੇਰੀ,
ਤੂੰ ਇਸ ਵਿੱਚ ਪੜ੍ਹੇਂ ਨਿਮਾਜ਼ ਪਿਆ।
ਦਿਲ ਮੇਰਾ ਬਣੇ ਰਬਾਬ ਤੇਰੀ,
ਤੂੰ ਸਮਝੇਂ ਆਪਣਾ ਸਾਜ਼ ਪਿਆ।

ਮੈਂ ਆਪੋਂ ਕੁਝ ਵੀ ਬੋਲਾਂ ਨਾ,
ਜਦ ਬੋਲਾਂ ਅੰਦਰੋਂ ਬੋਲੇਂ ਤੂੰ।
ਮੈਂ 'ਤੇਰਾ ਤੇਰਾ' ਕਹੀ ਜਾਵਾਂ,
ਅੱਖੀਆਂ ਵਿੱਚ ਤ੍ਰਕੜੀ ਤੋਲੇਂ ਤੂੰ।

ਔਹ ਵੇਖੋ! ਏਨਾਂ ਆਖਦਿਆਂ,
ਉਸ 'ਜਿਹਾ ਨਿਗ੍ਹਾ ਨੂੰ ਤਣਿਆ ਹੈ।
ਨਾਨਕ ਹੀ ਨਾਨਕ ਆਖਦਿਆਂ,
ਮਸਤੀ ਵਿੱਚ ਨਾਨਕ ਬਣਿਆ ਹੈ।

ਔਹ ਵੇਖੋ! ਇਸ ਦੇ ਤਰਲੇ ਨੇ,
ਪਲਕਾਂ ਵਿੱਚ ਰੁੱਤ ਪਲਟਾ ਦਿੱਤੀ।
ਇਸ ਦੀ ਇਸ ਲਗਵੀਂ ਸੁਰਤੀ ਨੇ,
ਨਾਨਕ ਦੀ ਸੁਰਤ ਹਿਲਾ ਦਿੱਤੀ।

ਇਸ ਨੈਣ ਅਜਿਹੇ ਮੀਟੇ ਹਨ,
ਨਾਨਕ ਦੀਆਂ ਅੱਖੀਆਂ ਖੁੱਲ੍ਹੀਆਂ ਹਨ।
ਔਹ ਵੇਖੋ! ਉੱਡ ਕੇ ਆਇਆ ਹੈ,
ਪਿਆਰਾਂ ਵਿੱਚ ਹੋਸ਼ਾਂ ਭੁੱਲੀਆਂ ਹਨ।

ਔਹ ਵੇਖੋ! ਨੂਰੀ ਮੁਖੜੇ ਤੋਂ,
ਪਿਆ ਅੰਮ੍ਰਿਤ ਛਮ ਛਮ ਵਰ੍ਹਦਾ ਹੈ।
ਔਹ ਵੇਖੋ! ਅੱਜ ਮੁਰੀਦ ਅੱਗੇ,
ਪਿਆ ਮੁਰਸ਼ਦ ਸਜਦੇ ਕਰਦਾ ਹੈ।

ਔਹ! ਮਿਠੜਾ ਮਾਹੀ ਬੋਲ ਪਿਆ :
"ਕੀ ਰੰਗ ਹੈ ਰਾਇ ਬੁਲਾਰ ਕਹੋ?
ਪੁਟ ਅੱਖੀਆਂ, ਨਾਨਕ ਵੇਖ ਖੜ੍ਹਾ,
ਸ੍ਰੀ ਸਤਨਾਮ ਕਰਤਾਰ ਕਹੋ।"



## 4.

# ਨਾਨਕੀ ਦੇ ਉਦਰੇਵੇਂ

ਆਈ ਕਾਂਗ ਵੈਰਾਗ ਦੀ ਚਿੱਤ ਅੰਦਰ,
ਨਦੀ ਨੇਹੁੰ ਦੀ ਨੈਣਾਂ 'ਚੋਂ ਵਹਿਣ ਲੱਗੀ।
ਤਾਂਘਾਂ ਉਛਲਦੀਆਂ ਸਿਦਕ ਦੇ ਸ਼ਹੁ ਵਿੱਚੋਂ,
ਛੱਲ ਹੰਝੂਆਂ ਦੀ ਚੜ੍ਹਨ-ਲਹਿਣ ਲੱਗੀ।
'ਨਾਨਕ' 'ਨਾਨਕ' ਹੀ ਨਾਨਕੀ ਕਹੀ ਜਾਵੇ,
ਏਸੇ ਲਗਨ ਅੰਦਰ ਮਗਨ ਰਹਿਣ ਲੱਗੀ।
ਜਦੋਂ ਆਣ ਉਦਰੇਵਿਆਂ ਜ਼ੋਰ ਪਾਇਆ,
ਏਦਾਂ ਹੰਝੂ ਉਛਾਲ ਕੇ ਕਹਿਣ ਲੱਗੀ :

"ਤੇਰੀ ਤਾਂਘ ਦੀ ਤੜਫਣੀ ਲੱਗੀ ਰਹਿੰਦੀ,
ਕਹਿਰੀ ਕਾਨੀਆਂ ਕਾਲਜੇ ਧਾ ਗਈਆਂ।
ਅਜੇ ਤੀਕ ਨਾ ਵੀਰ ਵੇ ਤੂੰ ਆਇਓਂ,
ਵਾਟਾਂ ਵਿੰਹਦਿਆਂ ਅੱਖੀਆਂ ਆ ਗਈਆਂ।

ਪਾਣੀ ਪੀਆਂ ਤਾਂ ਨੈਣਾਂ ਤੋਂ ਨਿਕਲ ਜਾਵੇ,
ਬੁਰਕੀ ਪਾਂ ਤਾਂ ਮੂੰਹ ਨੂੰ ਆਏ ਉਹ ਵੀ।
ਕਰਾਂ ਗੱਲ, ਤਾਂ ਜੀਭ ਨੂੰ ਵਲ਼ ਪੈਂਦੇ,
ਲਵਾਂ ਸਾਹ, ਤਾਂ ਨਾ ਸੁਖਾਏ ਉਹ ਵੀ।
ਛਲਕਣ ਅੱਖੀਆਂ, ਤਾਂ ਤੇਰਾ ਪਿਆਰ ਡੁੱਲ੍ਹੇ,
ਰੋਕਾਂ ਅਥਰੂ ਤਾਂ ਰੋੜ੍ਹੀ ਜਾਏ ਉਹ ਵੀ।
ਜੇ ਨਾ ਅੱਖ ਲੱਗੇ, ਨੈਣੀਂ ਨੀਂਦ ਰੜਕੇ,
ਆਵੇ ਨੀਂਦ ਤਾਂ ਕਲ੍ਹਾ ਜਗਾਏ ਉਹ ਵੀ।

ਸੁਪਨੇ ਵਿੱਚ ਸੂਰਤ ਸਾਮਰਤੱਖ ਵੇਖਾਂ,
ਖੁੱਲ੍ਹੇ ਅੱਖ ਤਾਂ ਕਿਤੇ ਨਾ ਵੀਰ ਦਿੱਸੇ।
ਜਿੰਦ ਹੁੰਦਿਆਂ ਵੀਰ ਵੇ! ਬਿਨਾਂ ਤੇਰੇ,
ਮੈਨੂੰ ਸੱਖਣਾ ਮੇਰਾ ਸਰੀਰ ਦਿੱਸੇ।

ਮੇਰੀ ਸਿੱਕ ਤੂੰ ਖਾਵੇਂ ਤੇ ਮੈਂ ਰੱਜਾਂ,
ਹੰਝੂ ਪੀਹ ਪੀਹ ਰੋਟੀ ਪਕਾਈ ਹੈ ਮੈਂ।
ਆ! ਨਾ ਲਿੱਖ ਪੱਟੀ! ਤੇਰੇ ਵਾਸਤੇ ਈ,
ਧੋ ਧੋ ਸੀਨੇ ਦੀ ਪੱਟੀ ਸੁਕਾਈ ਹੈ ਮੈਂ।

ਚਾਰ ਮੱਛੀਆਂ, ਅੱਖੀਆਂ ਵਿੱਚ ਆ ਕੇ,
ਪਲਕਾਂ ਨਹੀਂ ਇਹ ਪੈਲੀ ਉਗਾਈ ਹੈ ਮੈਂ।
ਆ ਨਾ ਬੀਬਿਆ! ਆ ਕੇ ਖੇਡ ਖੁੰਡੀ,
ਨੈਣ ਪੁੱਤਲੀ ਖਿੱਦੋ ਬਣਾਈ ਹੈ ਮੈਂ।

ਮੇਰੀ ਅੱਖ ਅੰਦਰ ਚਰਨ ਰੱਖ ਆ ਕੇ,
ਹੁਣ ਇਹ ਅੱਖ ਨਹੀਂ, ਇਹ ਹੈ ਰਕਾਬ ਤੇਰੀ।
ਵੀਰਾ! ਗਾਂਵਦੀ ਗਾਂਵਦੀ ਗੀਤ ਤੇਰੇ,
ਬਣ ਗਈ ਨਾਨਕੀ ਭੈਣ ਰਬਾਬ ਤੇਰੀ।"

ਇਧਰੋਂ ਨਾਨਕੀ ਨੇ ਏਦਾਂ ਤਾਰ ਤੁਣਕੀ,
ਪੈ ਗਈ ਨਾਨਕੀ-ਤਾਰ ਨੂੰ ਖਿੱਚ ਓਧਰ।
ਇਧਰ ਨਾਨਕੀ ਦੇ ਨੈਣ-ਤਾਲ ਉਛਲੇ,
ਹੋ ਗਈ ਸੁੰਨ-ਸਮਾਧੀ ਵੀ ਟਿੱਚ ਓਧਰ।
ਨਾਨਕ ਨਾਨਕੀ ਦੇ ਨੈਣੋਂ ਵਰ੍ਹਨ ਲੱਗਾ,
ਵੱਸੀ ਨਾਨਕੀ ਨੈਣਾਂ ਦੇ ਵਿੱਚ ਓਧਰ।
ਇਧਰ ਨਾਨਕੀ ਤੜਫਦੀ ਜਿੱਚ ਹੋਈ,
ਹੋ ਗਈ ਨਾਨਕੀ ਦੀ ਜਿੰਦੜੀ ਜਿੱਚ ਓਧਰ।

ਝੱਟ ਕਿਹਾ : "ਮਰਦਾਨਿਆ! ਮੀਟ ਅੱਖਾਂ,
ਕੀਤੇ ਕੌਲ ਤੋਂ ਸੁਰਖ਼ਰੂ ਹੋ ਆਈਏ।
ਬੀਬੀ ਪੈਰ ਸਾਡੇ ਰੋ ਰੋ ਧੋ ਰਹੀ ਹੈ,
ਅਸੀਂ ਬੀਬੀ ਦੇ ਚਰਨਾਂ ਨੂੰ ਧੋ ਆਈਏ।"

ਇਧਰ ਵੀਰ ਦੀ ਤਾਂਘ ਤੇ ਖਲੀ ਹੈਸੀ,
ਬੀਬੀ ਨਾਨਕੀ ਰਾਹ ਦੇ ਮੀਲ ਵਾਂਙੂ।
ਪਈ ਪ੍ਰੇਮ ਦੇ ਮੋਤੀ ਉਛਾਲਦੀ ਸੀ,
ਅੱਖ ਓਸ ਦੀ ਮਾਨਸਰ ਝੀਲ ਵਾਂਙੂ।
ਪੀਂਦੀ ਪਈ ਸੀ ਪਾਣੀ ਹਿਡਕੋਰਿਆਂ ਦਾ,
ਉਦ੍ਹੀ ਜਿੰਦੜੀ ਕਿਸੇ ਜਮਤੀਲ ਵਾਂਙੂ।
ਕਦੇ ਖ਼ੁਸ਼ੀ ਅੰਦਰ ਚਿਹਰਾ ਲਾਲ ਹੋਵੇ,
ਕਦੇ ਗ਼ਮ ਖਾ ਕੇ ਹੋਵੇ ਨੀਲ ਵਾਂਙੂ।

ਕਦੇ ਤਾਂਘਦੀ ਅੱਖ 'ਚੋਂ ਰਾਹ ਵੇਖੇ,
ਕਦੇ ਡੁਲ੍ਹਦਾ ਨੈਣਾਂ 'ਚੋਂ ਨੀਰ ਵੇਖੇ।
ਭੈਣ ਨਾਨਕੀ ਆਪਣੇ ਹੰਝੂਆਂ 'ਚੋਂ,
ਨਾਨਕ ਵੀਰ ਦੀ ਪਈ ਤਸਵੀਰ ਵੇਖੇ।

ਮੋਤੀ ਡੋਲ੍ਹਦਾ ਦੋਹਾਂ ਈ ਅੱਖੀਆਂ 'ਚੋਂ,
ਖਿੱਚਾਂ ਖਾ ਖਾ ਓਧਰੋਂ ਆ ਗਿਆ ਓਹ।
ਗੀਤ ਗਾਂਵਦੀ ਪਈ ਸੀ ਭੈਣ ਜਿਸ ਦੇ,
ਗੀਤ ਭੈਣ ਦੇ ਗਾਂਵਦਾ ਆ ਗਿਆ ਓਹ।
ਜਿਦ੍ਹੇ ਰਾਹ ਸੀ ਵੇਖਦੀ, ਮਾਂ-ਜਾਈ,
ਲੰਮੇ ਪੰਧ ਮੁਕਾਂਵਦਾ ਆ ਗਿਆ ਓਹ।
'ਜਦੋਂ ਯਾਦ ਕਰਸੇਂ, ਭੈਣੇ, ਆਣ ਮਿਲਸਾਂ',
ਕੀਤਾ ਬਚਨ ਨਿਭਾਂਵਦਾ ਆ ਗਿਆ ਓਹ।

'ਤੀਰ' ਨਾਨਕੀ ਨਾਨਕ ਦਾ ਮੇਲ ਹੋਇਆ,
ਨਿਕਲ ਗਿਆ ਵਿਛੋੜੇ ਦਾ ਪੱਖ ਵਿੱਚੋਂ।
ਨਾਨਕ ਨਾਨਕੀ ਦੇ ਨੈਣਾਂ ਵਿੱਚ ਹੱਸਿਆ,
ਰੋ ਪਈ ਨਾਨਕੀ ਨਾਨਕ ਦੀ ਅੱਖ ਵਿੱਚੋਂ।



## 5.

# ਪਖੰਡੀ ਨੂੰ ਝਿੜਕ

ਗ਼ਰਜ਼ੀ ਗਾਲੜੀ ਗੌਂ ਦਾ ਨਿਰਾ ਗੋਲਾ,
ਭੰਡੀ-ਨਿੰਦਿਆ ਕਰਨ ਵਿੱਚ ਭੰਡ ਹੈਂ ਤੂੰ।
ਸੂਰਤ ਸਾਧੂਆਂ ਦੀ, ਕੰਮ ਡਾਕੂਆਂ ਦੇ,
ਸਿਟੇਬਾਜ਼, ਕੁਪੱਤਾ ਤੇ ਘੰਡ ਹੈਂ ਤੂੰ।
ਚੂਨੇ-ਗੱਚ ਕਬਰ ਬੇ-ਈਮਾਨ ਮੁਰਦਾ,
ਵਿੱਚੋਂ ਵਿਹੁ ਭਰਿਆ, ਉੱਤੋਂ ਖੰਡ ਹੈਂ ਤੂੰ।
ਤੇਰੇ ਭਾਰ ਤੋਂ ਭੋਇੰ ਵੀ ਕੰਬਦੀ ਹੈ,
ਐਸੀ ਬਣ ਗਿਆ ਪਾਪ ਦੀ ਪੰਡ ਹੈਂ ਤੂੰ।

ਸੱਜਣ ਠੱਗ ਦੇ ਵੀ ਕੰਨ ਕੁਤਰਦਾ ਹੈਂ,
ਵਲਾਂ-ਛਲਾਂ ਦੇ ਵਿੱਚ ਮਸ਼ਹੂਰ ਹੈਂ ਤੂੰ।
ਕਿੱਕਰ ਜਿਸ ਤਰ੍ਹਾਂ ਸੂਲਾਂ ਦੀ ਭਰੀ ਹੁੰਦੀ,
ਤਿਵੇਂ ਔਗੁਣਾਂ ਨਾਲ ਭਰਪੂਰ ਹੈਂ ਤੂੰ।

ਫਾਹੁਣ ਵਾਸਤੇ ਭੋਲਿਆਂ ਬੰਦਿਆਂ ਨੂੰ,
ਭਾਂਤ ਭਾਂਤ ਦੇ ਜਾਲ ਵਿਛਾਏ ਹਨ ਤੂੰ।
ਚੋ ਚੋ ਰੱਤ ਗ਼ਰੀਬ ਨਿਮਾਣਿਆਂ ਦੀ,
ਪਾਣੀ ਪੀਣ ਲਈ ਖੂਹ ਖਦਵਾਏ ਹਨ ਤੂੰ।
ਪੱਥਰ-ਦਿੱਲ ਹੋ ਕੇ, ਲੁੱਟ ਲੁੱਟ ਦੁਨੀਆਂ,
ਦਾਨ ਪੱਥਰਾਂ ਉੱਤੇ ਉਕਰਾਏ ਹਨ ਤੂੰ।
ਟੁਕਰ ਖੋਹ ਖੋਹ ਆਜਜ਼ਾਂ ਭੁੱਖਿਆਂ ਤੋਂ,
ਲੰਗਰ ਸਾਧੂਆਂ ਵਾਸਤੇ ਲਾਏ ਹਨ ਤੂੰ।

ਕਲਗੀ ਸ਼ੋਭਦੀ ਹੈ ਤੇਰੇ ਸਿਰ ਉੱਤੇ,
ਗੁੱਡੀ ਸਿਖ਼ਰ ਉੱਤੇ ਤੇਰੀ ਪੱਤ ਦੀ ਹੈ।
ਪਰ! ਤੂੰ ਭਾਗੋ ਦੀ ਬੰਸ 'ਚੋਂ ਜਾਪਦਾ ਹੈਂ,
ਤੇਰੀ ਰੋਟੀ ਗ਼ਰੀਬਾਂ ਦੀ ਰੱਤ ਦੀ ਹੈ।

ਮੌਤ ਵਾਂਗਰਾਂ ਨੇ ਤੇਰੇ ਦੰਦ ਲੰਮੇ,
ਜਿਨ੍ਹਾਂ ਵਿੱਚ ਗ਼ਰੀਬਾਂ ਨੂੰ ਦਾੜ੍ਹਦਾ ਹੈਂ।
ਅੱਗ ਈਰਖਾ ਦੀ ਬਾਲੀ ਦਿੱਲ ਅੰਦਰ,
ਰਹਿੰਦਾ ਆਪਣੇ ਆਪ ਨੂੰ ਸਾੜਦਾ ਹੈਂ।

ਰੋਜ਼ ਆਪਣੀ ਗ਼ਰਜ਼ ਦੀ ਚੁੱਲ੍ਹ ਉੱਤੇ,
ਓ! ਤੂੰ ਪਾਪ-ਕੜਾਹੇ ਨੂੰ ਚਾੜ੍ਹਦਾ ਹੈਂ।
ਤੇਲ ਕਾੜ੍ਹ ਕੇ ਓਸ ਵਿੱਚ ਜ਼ੁਲਮ ਵਾਲਾ,
ਕਿਸੇ ਲਿੱਸੇ 'ਮਰਦਾਨੇ' ਨੂੰ ਤਾੜਦਾ ਹੈਂ।
ਨੇੜੇ ਨੇਕੀਆਂ ਦੇ ਕਦੇ ਢੁੱਕਿਆ ਨਹੀਂ,
ਬਦੀ ਬਿਨਾਂ ਗੁਜ਼ਾਰਦਾ ਝੱਟ ਵੀ ਨਹੀਂ।
ਤੇਰੀ ਰੱਤ-ਪੀਣੀ ਜੀਭ ਰੱਜਦੀ ਨਹੀਂ,
ਕੌੜਾ ਨਹੀਂ ਤਾਂ ਕੌੜੇ ਤੋਂ ਘੱਟ ਵੀ ਨਹੀਂ।
ਬੈਠਾ ਹੋਇਆ ਹੰਕਾਰ ਦੇ ਪ੍ਰਬਤਾਂ 'ਤੇ,
ਨਿਗ੍ਹਾ ਵਿੱਚ ਤੂੰ ਕਿਸੇ ਨੂੰ ਲਿਆਂਵਦਾ ਨਹੀਂ।
ਬੰਦੇ ਰੱਬ ਦੇ ਕੀੜੀਆਂ ਜਾਣਦਾ ਹੈਂ,
ਮਿੱਧੀ ਜਾਏਂ, ਪਰ ਰਤਾ ਸ਼ਰਮਾਂਵਦਾ ਨਹੀਂ।
ਰੋਜ਼ ਕਈਆਂ ਦੇ ਦਰਦ ਵਧਾਂਵਦਾ ਹੈਂ,
ਕਦੇ ਕਿਸੇ ਦਾ ਦਰਦ ਵੰਡਾਂਵਦਾ ਨਹੀਂ।
ਮੰਗਣ ਆਂਵਦੇ ਨੂੰ ਧੱਕੇ ਮਾਰਦਾ ਹੈਂ,
ਤੈਨੂੰ ਭੁੱਖਾ ਤ੍ਰਿਹਾਇਆ ਭਾਂਵਦਾ ਨਹੀਂ।
ਜੇਕਰ ਵਲੀ ਕੰਧਾਰੀ ਪਿਆਸਿਆਂ ਨੂੰ,
ਘੁੱਟ ਨਹੀਂ ਸੀ ਚਸ਼ਮਿਓਂ ਪੀਣ ਦੇਂਦਾ।
ਤੂੰ ਵੀ ਪੀਂਦਾ ਹੈਂ ਲਹੂ ਪਿਆਸਿਆਂ ਦਾ,
ਨਹੀਂ ਕਿਸੇ ਪਿਆਸੇ ਨੂੰ ਜੀਣ ਦੇਂਦਾ।
ਜਦ ਦੀ ਹੁਕਮ ਦੀ ਫੜੀ ਊ ਕਲਮ ਹੱਥੀਂ,
ਲੋਕਾਂ ਕੋਲੋਂ ਮਨਵਾਏ ਕੀ ਲੋਹੇ ਨਹੀਂ ਤੂੰ?
ਕਲਮ ਤੇਗ਼ ਬਣਾ ਤੂੰ ਨਹੀਂ ਵਰਤੀ,
ਲੱਖਾਂ ਪੂਰ ਬੇਦੋਸਾਂ ਦੇ ਕੋਹੇ ਨਹੀਂ ਤੂੰ?
ਲੁੱਟ ਕੇ ਐਮਨਾਬਾਦ ਗਵਾਂਢੀਆਂ ਦੇ,
ਹੱਕ ਕਈਆਂ ਮਾਸੂਮਾਂ ਦੇ ਖੋਹੇ ਨਹੀਂ ਤੂੰ?
ਦੱਸ ਜਾਮ ਅੰਗੂਰੀ ਦਾ ਪੀਣ ਖ਼ਾਤਰ,
ਚੰਮ ਲਾਹ ਲਾਹ ਕੇ ਲਹੂ ਚੋਹੇ ਨਹੀਂ ਤੂੰ?
ਤੋੜੇ ਸੱਤ ਤੂੰ ਉਹਨਾਂ ਸਤਵੰਤੀਆਂ ਦੇ,
ਲਈਆਂ ਜਿਨ੍ਹਾਂ ਨੇ ਅਜੇ ਤਾਂ ਲਾਵਾਂ ਵੀ ਨਹੀਂ।
ਤੂੰ ਹੈਂ ਜ਼ੁਲਮ ਵਿੱਚ ਏਤਨਾ ਵੱਧ ਟੁਰਿਆ,
ਬਾਬਰ ਪਾਤਸ਼ਾਹ ਤੇਰਾ ਪਰਛਾਵਾਂ ਵੀ ਨਹੀਂ।

ਮੈਨੂੰ ਏਸ ਸੰਸਾਰ ਦੇ ਵਿੱਚ ਤੇਰੀ,
'ਸੱਜਨ ਠੱਗ' ਤੋਂ ਵੱਧ ਕੇ ਕਾਰ ਦਿਸਦੀ।
ਤੇਰੇ ਮੂੰਹ ਵਲੇ ਜਾਂ ਮੈਂ ਵੇਖਦਾ ਹਾਂ,
'ਮਲਕ ਭਾਗੋ' ਦੀ ਵਿੱਚੋਂ ਨੁਹਾਰ ਦਿਸਦੀ।
ਬਿਨਾਂ ਦੰਦਾਂ ਦੇ ਦੈਂਤ ਤੂੰ ਜਾਪਦਾ ਹੈਂ,
ਤੇਰੇ ਅੰਦਰ 'ਕੰਧਾਰੀ' ਦੀ ਖ਼ਾਰ ਦਿਸਦੀ।
ਤੇਰੀ ਕਲਮ ਅੰਦਰ ਅੱਖਾਂ ਮੇਰੀਆਂ ਨੂੰ,
ਫਿਰਦੀ 'ਬਾਬਰੀ ਤੇਜ਼ ਤਲਵਾਰ' ਦਿਸਦੀ।

ਤੇਰੇ ਦਿਲ ਦੇ ਭੇਤ ਮੈਂ ਜਾਣਨਾ ਹਾਂ,
ਕਿਨੂੰ ਪਿਆ ਪਖੰਡੀਆ! ਚਾਰਨਾ ਹੈਂ।
ਕਦੇ ਮੇਲ ਤੇਰਾ ਮੇਰਾ ਨਹੀਂ ਹੋਣਾ,
ਕਾਹਨੂੰ ਬੂਹੇ 'ਤੇ ਟੱਕਰਾਂ ਮਾਰਨਾ ਹੈਂ।



## 6.

# ਪਛਤਾਵਾ

ਕਾਦਰ ਦੇ ਦਿੱਤਾ ਚੋਲਾ ਆਦਮੀ ਦਾ,
ਐਪਰ ਘੜੀ ਵਿਸਾਹ ਇਸ ਦੱਮ ਦਾ ਨਹੀਂ।
ਕੰਮ ਕਰਦਿਆਂ ਕਰਦਿਆਂ ਉਮਰ ਗਾਲ਼ੀ,
ਬਣਿਆ ਅਜੇ ਤੋੜੀ ਕੌਡੀ ਕੰਮ ਦਾ ਨਹੀਂ।
ਜਾਨ ਜੰਮਦਿਆਂ-ਮਰਦਿਆਂ ਨੱਕ ਆਈ,
ਅਜੇ ਤੌਖ਼ਲਾ ਹੱਟਿਆ ਜੱਮ ਦਾ ਨਹੀਂ।
ਕਰਮ ਆਪਣੇ ਵੇਖ ਕੇ ਪੈਣ ਡੋਬਾਂ,
ਜਾਨ ਖਾਏ ਗੋਤੇ, ਜੇਰਾ ਥੰਮ੍ਹਦਾ ਨਹੀਂ।

ਏਥੇ ਆਣ ਕੇ ਕਿਸੇ ਨ ਅਰਥ ਆਇਆ,
ਅੱਗੇ ਜਾ ਕਿਹੜੀ ਨੇਕੀ ਖੱਟਣੀ ਮੈਂ।
ਟੱਟੂ ਭਾੜੇ ਦਾ! ਪਾਪਾਂ ਦੀ ਛੱਟ ਚੁੱਕੀ,
ਹੁਣ ਤੇ ਜਿੱਚ ਹੋ ਕੇ ਜੂਨ ਕੱਟਣੀ ਮੈਂ।

ਪਿਆ ਖ਼ੁਸ਼ੀ ਦੇ ਅਮਲ ਵਿੱਚ ਝੂਮਦਾ ਮੈਂ,
ਏਡਾ ਦਿਲ ਨੂੰ ਕਦੇ ਨਾ ਦੁੱਖ ਹੁੰਦਾ।
ਜੇਕਰ 'ਬਾਰ' ਨਨਕਾਣੇ ਦੀ ਵਿੱਚ ਉਗਦਾ,
ਭਾਗ-ਭਰੀ 'ਤਲਵੰਡੀ' ਦਾ ਰੁੱਖ ਹੁੰਦਾ।
'ਵੀਰ ਨਾਨਕੀ ਦਾ' ਮੇਰੀ ਛਾਂਏਂ ਸੌਂਦਾ,
ਆਹਮੋ-ਸਾਹਮਣੇ ਦੂਹਾਂ ਦਾ ਮੁੱਖ ਹੁੰਦਾ।
ਮੇਰੇ ਭਾਗ ਸੁੱਤੇ ਹੋਏ ਜਾਗ ਪੈਂਦੇ,
ਜਦੋਂ ਮੈਨੂੰ ਨਸੀਬ ਇਹ ਸੁੱਖ ਹੁੰਦਾ।

ਉਦ੍ਹੇ ਸਾਹਾਂ ਵਿੱਚ ਰੱਲਦੀ ਹਵਾ ਮੇਰੀ,
ਉਦ੍ਹੀ ਚਰਨ-ਧੂੜੀ ਅੰਦਰ ਰੱਲਦਾ ਮੈਂ।
'ਰੱਬੀ ਛਤਰ' ਸਦਾਂਵਦਾ ਜੱਗ ਅੰਦਰ,
ਜਦੋਂ ਉਹ ਸੌਂਦਾ, ਪੱਖਾ ਝੱਲਦਾ ਮੈਂ।

ਮੈਨੂੰ ਟਾਹਲੀ ਦਾ ਘੁਟਾ ਬਣਾ ਦੇਂਦਾ,
ਜੇਕਰ ਤੁੱਠ ਕੇ ਕਰਮ ਕਮਾਂਵਦਾ ਉਹ।
ਮੇਰੇ ਮੋਛੇ ਕਲਵੱਤਰੀ ਪਾ ਲੈਂਦੀ,
ਮੋਢੇ ਚੁੱਕ ਤਰਖਾਣ ਲਿਆਂਵਦਾ ਉਹ।

ਵਾਂਙ ਸ਼ਮਸ ਤਬਰੇਜ਼ ਨਾ ਸੀ ਕਰਦਾ,
ਰੰਦ ਰੰਦ ਭਾਵੇਂ ਖਲੜੀ ਲਾਂਵ੍ਹਦਾ ਉਹ।
ਚਰਨੀਂ ਜਾ ਲਗਦਾ ਨਾਨਕ ਪੀਰ ਦੇ ਮੈਂ,
ਮੇਰੇ ਮਨ ਦੀ ਮੈਲ ਗਵਾਂਵਦਾ ਉਹ।

ਮੱਕੇ ਵਿੱਚ ਹੁੰਦੀ ਯਾਦਗਾਰ ਮੇਰੀ,
ਤੇ ਇਤਿਹਾਸ ਅੰਦਰ ਮੇਰਾ ਨਾਂ ਹੁੰਦਾ।
ਕਰਾਮਾਤ ਵਿੱਚ ਸਿੱਧਾਂ ਦੇ ਨਾਲ ਉੱਡਦਾ,
ਉਹਦੇ ਚਰਨ ਦੀ ਜੇ ਮੈਂ ਖੜਾਂ ਹੁੰਦਾ।

ਜੇਕਰ ਤੂੰਣ ਦਾ ਤਣਾ ਈ ਹੋ ਜਾਂਦਾ,
ਹੱਸ ਕੇ ਆਪਣਾ ਆਪ ਗੁਆ ਲੈਂਦਾ।
ਕਾਰੀਗਰ ਖ਼ਰੀਦਦਾ ਕੋਈ ਮੈਨੂੰ,
ਸਿਰ ਤੇ 'ਕਾਂਸ਼ੀ ਕਲਵੱਤ' ਧਰਵਾ ਲੈਂਦਾ।
ਚਿਰਨਾ 'ਜ਼ਕਰੀਏ' ਵਾਂਙ ਪਰਵਾਨ ਕਰਦਾ,
'ਈਸਾ ਵਾਂਙ' ਕਈ ਕਿੱਲ ਠੁਕਵਾ ਲੈਂਦਾ।
ਕਈ ਫਾਂਸੀਆਂ ਹੁੰਦੀਆਂ ਗਲ਼ੇ ਮੇਰੇ,
ਭਾਵੇਂ ਕਿਹੋ ਜਿਹੀ ਸ਼ਕਲ ਬਣਾ ਲੈਂਦਾ।

ਹੁੰਦੀ ਮੇਰੀ ਤੇ ਨਾਨਕ ਦੀ ਤਾਰ ਇੱਕੋ,
ਵਜਦ ਵਿੱਚ ਰਹਿੰਦਾ ਸਦਾ ਵੱਜਦਾ ਮੈਂ।
ਮੈਨੂੰ 'ਬਾਬੇ' ਦੀ 'ਲੋਕੀ' ਰਬਾਬ ਕਹਿੰਦੇ,
ਕਹਿੰਦਾ 'ਸਤਿ ਕਰਤਾਰ' ਨਾ ਰੱਜਦਾ ਮੈਂ।

ਜਾਂ ਫਿਰ ਕਾਲੂ ਦੇ ਚੰਦ ਦੀ ਭਾਲ ਅੰਦਰ,
ਮੇਰਾ ਜੱਗ 'ਚੋਂ ਬਿਸਤਰਾ ਗੋਲ ਹੁੰਦਾ।
ਕਿਣਕਾ ਕਿਣਕਾ ਹੋ ਜਾਂਵਦਾ ਰੇਤ ਦਾ ਮੈਂ,
ਚਕਨਾ-ਚੂਰ ਇਸ ਦੇਹੀ ਦਾ ਖੋਲ ਹੁੰਦਾ।
ਕੁਦਰਤ ਜੋੜ ਕੇ ਪੱਥਰ ਬਣਾ ਦੇਂਦੀ,
ਧਰਿਆ ਵਲੀ ਕੰਧਾਰੀ ਦੇ ਕੋਲ ਹੁੰਦਾ।
ਕੁਦਰਤ ਜੋੜ ਕੇ ਪੱਥਰ ਬਣਾ ਦੇਂਦੀ,
ਧਰਿਆ ਵਲੀ ਕੰਧਾਰੀ ਦੇ ਕੋਲ ਹੁੰਦਾ।
ਅੱਖੀਂ ਵੇਖ ਕੇ ਹੁੰਦੀ ਮੁਰਾਦ ਪੂਰੀ,
ਜਦੋਂ ਖ਼ੁਦੀ ਗ਼ਰੀਬੀ ਦਾ ਘੋਲ ਹੁੰਦਾ।

ਵਲੀ ਰੋੜ੍ਹਦਾ ਨਾਨਕ ਦੇ ਵੱਲ ਮੈਨੂੰ,
ਵਧਣ ਇਸ ਤਰ੍ਹਾਂ ਮੇਰਾ ਵੀ ਮਾਨ ਲੱਗਦਾ।
ਸੜਦੀ ਮੁਦਤਾਂ ਦੀ ਛਾਤੀ ਤਦੋਂ ਠਰਦੀ,
ਇਸ 'ਤੇ ਪੰਜੇ ਦਾ ਜਦੋਂ ਨਿਸ਼ਾਨ ਲੱਗਦਾ।

ਮਿਲਿਆ ਨਹੀਂ ਮਰਦਾਨੇ ਦਾ ਮੋਹ ਮੈਨੂੰ,
ਤੇ ਨਾ ਬਾਲੇ ਦਾ ਦਿਲੀ ਸਤਕਾਰ ਮਿਲਿਆ।
ਨਾਹੀਂ ਦਿਲ ਲੱਭਾ ਬੇਬੇ ਨਾਨਕੀ ਦਾ,
ਉਹੋ ਜਿਹਾ ਨਹੀਂ ਕਿਤੋਂ ਪਿਆਰ ਮਿਲਿਆ।
ਸੁੱਚੇ ਸਿਦਕ ਦੀ ਕਣੀ ਹੀ ਮੰਗ ਲੈਂਦਾ,
ਮੈਂ ਕੀ ਕਰਾਂ, ਨਹੀਂ ਰਾਇ ਬੁਲਾਰ ਮਿਲਿਆ।
ਸਾਰੇ, ਪਿਆ ਹਾਂ ਲਾਲੋ ਨੂੰ ਲੋੜਦਾ ਮੈਂ,
ਐਪਰ ਅਜੇ ਨਹੀਂ 'ਨਾਨਕ ਦਾ ਯਾਰ' ਮਿਲਿਆ।

ਅੱਖਾਂ ਸਿਕਦੀਆਂ ਸਿੱਕਦੀਆਂ ਸਿੱਕ ਹੋਈਆਂ,
ਇਹ ਮੁਸ਼ਤਾਕ ਹਨ ਨਾਨਕੀ ਨੂਰ ਦੀਆਂ।
'ਤੀਰ' ਪਹੁੰਚ ਔਖੀ ਜਾਪੇ ਕੋਲ ਉਸ ਦੇ,
ਛੋਟਾ ਕਦਮ ਤੇ ਮੰਜ਼ਲਾਂ ਦੂਰ ਦੀਆਂ।



7.

# ਅਨੋਖਾ ਵਿਆਹ

ਅੱਜ ਜੇਠ ਜਵਾਨੀ ਦਸਦੇ ਨੇ,
ਅੱਖ ਕੀਤੀ ਕਹਿਰ ਕੁਠਾਲੀ ਹੈ।
ਚੰਗਿਆੜੇ ਸੁੱਟ ਸੁੱਟ ਭੱਖ ਲੌਂਦੇ,
ਬਿਨ ਤੀਲੋਂ ਉਸ ਅੱਗ ਬਾਲ਼ੀ ਹੈ।

ਅਸਮਾਨ ਅੰਗੀਠੀ ਬਣਿਆ ਹੈ,
ਸੂਰਜ ਅੰਗਿਆਰਾ ਮਗੁਦਾ ਹੈ।
ਲੋਆਂ ਹਨ ਲਾਟਾਂ ਦੌੜਦੀਆਂ,
ਧਰਤੀ ਅੱਜ ਆਵਾ ਅੱਗ ਦਾ ਹੈ।

ਢਲਦੀ ਹੈ ਜਿੰਦ ਹਿਮਾਲਾ ਦੀ,
ਦਰਿਆਵਾਂ ਦੇ ਸਾਹ ਸੁੱਕਦੇ ਹਨ।
ਸੇਕੋਂ ਡਰ ਡਰ ਪਰਛਾਵੇਂ ਵੀ,
ਓਹਲੇ ਲੱਭ ਲੱਭ ਕੇ ਲੁੱਕਦੇ ਹਨ।

ਸਾਹ ਗੁੰਮ ਹਵਾ ਦਾ ਹੁੰਦਾ ਹੈ,
ਨਾ ਮੂੰਹੋਂ ਉਭਾਸਰ ਸੱਕਦੀ ਹੈ।
ਛਾਵੇਂ ਪਏ ਪਾਣੀ ਰਿਝਦੇ ਹਨ,
ਧੁੱਪੇ ਪਈ ਰੋਟੀ ਪੱਕਦੀ ਹੈ।

ਸਾਗਰ ਦੀ ਦੇਗ ਉੱਬਲਦੀ ਹੈ,
ਸੜਦੇ ਦੀ ਛਾਤੀ ਜਲਦੀ ਹੈ।
ਇਸ ਬਲਦੀ ਅੱਗ ਦੇ ਵਿੱਚ ਵੇਖੋ,
ਇਕ ਭੱਠੀ ਲੱਟ ਲੱਟ ਬੱਲਦੀ ਹੈ।

ਭੱਠੀ 'ਤੇ ਲੋਹ ਹੈ ਲਾਲ ਬਣੀ,
ਉਸ 'ਤੇ ਹੀਰੇ ਜਿਹੀ ਸੂਰਤ ਹੈ।
ਭਾਨੀ ਦੀ ਅੱਖ ਦਾ ਚਾਨਣ ਹੈ,
ਜੇਠੇ ਦੇ ਮਨ ਦੀ ਮੂਰਤ ਹੈ।

ਹੈ ਦਿਲ ਗੰਗਾ ਦੀਆਂ ਲਹਿਰਾਂ ਦਾ,
ਦਿਲ ਇਸ ਦੇ ਚਰਨੀਂ ਢਹਿੰਦੇ ਹਨ।
ਅੱਜ ਵੇਖ ਵੇਖ ਇਸ ਸੋਹਣੇ ਨੂੰ,
ਇਉਂ ਰਮਜ਼ਾਂ ਵਾਲੇ ਕਹਿੰਦੇ ਹਨ :

ਤਪਦੀ ਸੂਰਜ ਜਿਹੀ ਲੋਹ ਉੱਤੇ,
ਕੀ ਬੈਠਾ ਹੈ ਚੰਦ ਭਾਨੀ ਦਾ?
ਨਹੀਂ ਨਹੀਂ ਅੱਜ 'ਖਾਰੇ' ਚੜ੍ਹਿਆ ਹੈ,
ਇਹ ਨੀਂਗਰ ਚੰਦ ਕੁਰਬਾਨੀ ਦਾ।

ਕੀ ਬਲਦੀ ਅੱਗ ਦੀਆਂ ਲਾਟਾਂ ਨੇ,
ਪਰਵਾਰਿਆ ਚੰਨ ਦਾ ਚਿਹਰਾ ਹੈ?
ਨਹੀਂ ਨਹੀਂ, ਇਹ ਲਾੜੇ ਅਰਜਨ ਦਾ,
ਪਿਆ ਝਮ ਝਮ ਕਰਦਾ ਸਿਹਰਾ ਹੈ।

ਕੀ ਰੇਤ ਸੜੀ ਹੋਈ ਪੈਂਦੀ ਹੈ,
ਜੋ ਸਿਰ ਤੋਂ ਕੜਛ ਉਥੱਲਦਾ ਹੈ?
ਨਹੀਂ ਨਹੀਂ, ਅਰਸ਼ੋਂ ਫੁਲ ਵਰ੍ਹਦੇ ਹਨ,
ਕੜਛਾ ਨਹੀਂ, ਛੱਤਰ ਝੁੱਲਦਾ ਹੈ।

ਕੀ ਇਸ ਗਰਮੀ ਵਿੱਚ ਭਾ ਗਈ ਹੈ,
ਸੋਹਣੇ ਨੂੰ ਛਾਂ ਤਲਵਾਰਾਂ ਦੀ?
ਨਹੀਂ ਨਹੀਂ, ਇਹ ਲਾੜੇ ਅਰਜਨ ਲਈ,
ਵੇਦੀ ਹੈ ਸ਼ਗਨ ਮਲ੍ਹਾਰਾਂ ਦੀ।

ਕੀ ਝਿੜਕਾਂ ਹੈਨ ਜਲਾਦ ਦੀਆਂ?
ਨਹੀਂ, ਪੰਡਤ ਲਾਂਵਾਂ ਪੜ੍ਹਦਾ ਹੈ।
ਇਸ ਖਾਰੀਂ ਬੈਠੇ ਨੀਂਗਰ ਨੂੰ,
ਪਿਆ ਰੂਪ ਅਲਾਹੀ ਚੜ੍ਹਦਾ ਹੈ।

ਕੀ ਦੇਹ ਇਸ ਦੀ 'ਤੇ ਛਾਲੇ ਹਨ?
ਨਹੀਂ ਖਿਲਰੀ ਬਰਫ਼ ਹਿਮਾਲੇ 'ਤੇ।
ਜਾਂ ਸੁੱਚੇ ਮੋਤੀ ਖਿਲਰੇ ਹਨ,
ਇਸ ਸੋਹਣੇ 'ਮੋਤੀਆਂ ਵਾਲੇ' 'ਤੇ।

ਕੀ ਮੀਆਂ ਮੀਰ ਪਿਆ ਰੋਂਦਾ ਹੈ?
ਨਹੀਂ, ਇਹ ਹੈ 'ਜਾਵੀ' ਮਰਦ ਖੜ੍ਹਾ।
ਰਮਜ਼ਾਂ ਵਿੱਚ ਰੋਂਦਾ-ਹੱਸਦਾ ਹੈ,
ਇਹ 'ਦਿਲ' ਦੇ ਸਾਹਵੇਂ ਦਰਦ ਖੜ੍ਹਾ।

ਚੰਦੂ ਦੀ ਨੂੰਹ ਹੈ ਹੱਥ ਬੱਧੀ?
ਨਹੀਂ, 'ਭਗਤੀ' ਕੋਲ ਖਲੋਤੀ ਹੈ।
ਜਾਂ ਕਲੀ ਸਿਦਕ ਦੀ ਸੋਹਲ ਜਿਹੀ,
ਪ੍ਰੀਤਮ ਦੇ ਪ੍ਰੇਮ-ਪ੍ਰੋਤੀ ਹੈ।

ਕਹਿੰਦੀ ਹੈ : ਪਾਣੀ ਪੀ ਲੌ ਜੀ,
ਨੈਣਾਂ ਦੇ ਭਰੇ ਕਟੋਰੇ ਹਨ।
ਇਹ 'ਚੂਰੀ ਖਾ ਲੌ' ਚੂਰੀ ਨਹੀਂ,
ਇਹ ਮੇਰੇ ਦਿਲ ਦੇ ਭੋਰੇ ਹਨ।

ਮੁੜ ਮੁੜ ਉਹ ਧੀਰਜ ਦੇਂਦਾ ਹੈ,
ਮੁੜ ਮੁੜ ਉਹ ਚਰਨੀਂ ਢਹਿੰਦੀ ਹੈ।
'ਲੈ ਚਲਣਾ ਆਪਣੇ ਨਾਲ ਪਿਤਾ'!
ਹਿਡਕੋਰੇ ਭਰ ਭਰ ਕਹਿੰਦੀ ਹੈ।

'ਅਰਜਨ' ਦੀਆਂ ਗੁੱਝੀਆਂ ਰਮਜ਼ਾਂ ਹਨ,
ਨਾ ਲਭਦੀ ਇਸ ਦੀ ਮਾਇਆ ਹੈ।
ਕੁੜਮਾਈ ਮੋੜ ਲਡਿੱਕੇ ਦੀ,
ਇਸ ਆਪਣਾ ਕਾਜ ਰਚਾਇਆ ਹੈ।

ਕੋਈ ਧੂਹ ਦਿਲਾਂ ਨੂੰ ਪਾਉਂਦਾ ਹੈ,
ਸੁੱਟ ਜਲਵਾ, ਅੱਖ ਮਸਤਾਨੀ ਦਾ।
ਕਿਹਾ 'ਤੀਰ' ਅਨੋਖਾ ਫਬਦਾ ਹੈ,
ਇਹ ਨੀਂਗਰ ਚੰਦ ਕੁਰਬਾਨੀ ਦਾ।



## 8.

# ਭਾਈ ਤਿਲੋਕਾ

ਭਗਤਾਂ ਵਾਂਗ ਸੀ ਵੱਖਰੀ ਚਾਲ ਉਸ ਦੀ,
ਸਿਦਕ ਪ੍ਰੇਮ ਦੇ ਪੰਧ ਦਾ ਰਾਹੀ ਸੀ ਓਹ।
ਮਿਲੀ ਓਸ ਨੂੰ ਸੱਚ ਦੀ ਆਤਮਾ ਸੀ,
ਦਇਆ ਧਰਮ ਦੀ ਜਿਵੇਂ ਗਵਾਹੀ ਸੀ ਓਹ।
ਕਰੇ ਬੰਦਗੀ ਨੌਕਰੀ ਵਿੱਚ ਰੱਤਾ,
ਦੋਵੇਂ ਪਾਲਦਾ ਫ਼ਰਜ਼, ਉਤਸ਼ਾਹੀ ਸੀ ਓਹ।
ਦੂਤੀ ਦੱਲਦਾ, ਸੱਚ 'ਤੇ ਚੱਲਦਾ ਸੀ,
ਪੂਰਾ ਸੂਰਮਾ, 'ਸੰਤ ਸਿਪਾਹੀ' ਸੀ ਓਹ।

ਪਿਆ ਪੰਧ ਸੰਸਾਰ ਦਾ ਕੱਟਦਾ ਸੀ,
ਸੁਰਤ ਜੋੜ ਕੇ ਚਾਨਣੇ ਪੱਖ ਅੰਦਰ।
ਦਿਲੋਂ 'ਭਾਨੀ ਦੇ ਚੰਦ' ਨੂੰ ਪੂਜਦਾ ਸੀ,
ਸਦਾ ਰੱਖ ਕੇ ਆਪਣੀ ਅੱਖ ਅੰਦਰ।

ਇੱਕ ਦਿਨ ਪਰੇਰ ਕੇ ਬੰਨ ਅੰਦਰ,
ਉਹਨੂੰ ਲੈ ਸ਼ਿਕਾਰ ਦਾ ਚਾ ਗਿਆ।
ਪਾਣੀ ਪੀਣ ਸਨ ਆਂਵਦੇ ਹਰਨ ਜਿੱਥੇ,
ਫਿਰਦਾ ਓਸ ਟਿਕਾਣੇ 'ਤੇ ਆ ਗਿਆ।
ਹਰਨੀ ਫਿਰੇ ਇੱਕ ਮੌਤ ਦੇ ਘਾਟ ਉੱਤੇ,
ਫੱਬ ਓਸ ਦਾ ਪਲਕ ਵਿੱਚ ਦਾ ਗਿਆ।
ਇੱਕੋ 'ਵਾਰ' ਵਿੱਚਾਰੀ ਦਾ ਜੱਗ ਵਿੱਚੋਂ,
ਪਾਣੀ ਘਾਹ ਤੇ ਸਾਹ ਮੁਕਾ ਗਿਆ।

ਖਾ ਕੇ ਫੱਟ ਤਲਵਾਰ ਦਾ ਪੇਟ ਅੰਦਰ,
ਲਹੂ ਆਪਣਾ ਭੋਇੰ 'ਤੇ ਵੀਟ ਗਈ ਓਹ।
ਅੱਖੀਂ ਵੇਖਿਆ ਓਸ ਨੇ, ਅੱਖੀਆਂ 'ਚੋਂ,
ਹੰਝੂ ਡੋਲ੍ਹਦੀ ਅੱਖੀਆਂ ਮੀਟ ਗਈ ਓਹ।

ਪੇਟੋ ਆਂਦਰਾਂ ਨਿਕਲੀਆਂ ਵੇਖੀਆਂ ਤਾਂ,
ਸੀਨੇ ਵਿੱਚ ਤਿਲੋਕੇ ਨੂੰ ਬਾਣ ਲੱਗਾ।
ਨਾਲ ਰੋਹ ਦੇ, ਤੇਗ਼ ਵਗਾਹ ਮਾਰੀ,
ਮਲ ਮਲ ਤਲੀਆਂ ਪੱਛੋਤਾਣ ਲੱਗਾ :

'ਫਿੱਟੇ ਮੂੰਹ ਤਿਲੋਕਿਆ ਕੁੱਤਿਆ ਓਇ!'
ਕਹਿ ਕੇ ਖ਼ੁਦ ਨੂੰ ਲਾਅਨਤਾਂ ਪਾਣ ਲੱਗਾ :
'ਤੂੰ ਇਹ ਖਾਣ ਲਈ ਮਾਸ ਬੇਦੋਸ਼ ਮਾਰੇਂ,
ਤੇਰਾ ਮਾਸ ਨਹੀਂ ਗਿਰਝ ਵੀ ਖਾਣ ਲੱਗਾ।'

ਮਰਦੀ-ਲੁੱਛਦੀ ਹਰਨੀ ਦੇ ਢਿੱਡ ਵਿੱਚੋਂ,
ਤੜਫ ਤੜਫ ਬਚੂੰਗੜੇ ਦੋ ਨਿਕਲੇ।
ਭਰੀਆਂ ਅੱਖੀਆਂ ਵੇਖ ਕੇ ਉਨ੍ਹਾਂ ਦੀਆਂ,
ਦੋਵੇਂ ਨੈਣ ਤਿਲੋਕੇ ਦੇ ਰੋ ਨਿਕਲੇ।

ਮੋਈ ਹਰਨੀ ਦੇ ਦੋਇ ਬਚੂੰਗੜੇ ਓਹ,
ਜੀਭਾਂ ਨੰਨ੍ਹੀਆਂ ਨੰਨ੍ਹੀਆਂ ਕੱਢਦੇ ਸੀ।
ਥਣੀਆਂ ਵੱਲ ਸਨ ਵੇਖਦੇ ਮੁੜ ਮੁੜ ਕੇ,
ਜਿਵੇਂ ਦੁੱਧ ਲਈ ਦੰਦੀਆਂ ਅੱਡਦੇ ਸੀ।
ਜਾਨਾਂ ਤੋੜਦੇ, ਅੱਡੀਆਂ ਰਗੜਦੇ ਸੀ,
ਮਾਂ ਨੂੰ ਵੇਖ ਕੇ ਆਨੀਆਂ ਟੱਡਦੇ ਸੀ।
ਇਧਰ ਭਾਈ ਤਿਲੋਕਾ ਵੀ ਝੂਰਦਾ ਸੀ,
ਓਧਰ ਓਹ ਪ੍ਰਾਣ ਪਏ ਛੱਡਦੇ ਸੀ।

ਰੋ ਰੋ ਕੇ ਆਖਿਆ ਦਰਦ ਵਿੱਚ ਭਰੇ ਉਸ ਨੇ :
'ਬੱਸ ਕਿਸੇ ਨੂੰ ਕਦੇ ਨਾ ਮਾਰਸਾਂ ਮੈਂ।
ਸਿਰਫ਼ ਫ਼ੌਜ ਦਾ ਫ਼ਰਜ਼ ਨਿਭਾਉਣ ਖ਼ਾਤਰ,
ਤੇਗ਼ ਕਾਠ ਦੀ ਅੱਜ ਤੋਂ ਧਾਰਸਾਂ ਮੈਂ।'

ਡੇਰੇ ਪਹੁੰਚਿਆ ਤਾਂ ਰੋ ਰੋ ਪਛੋਤਾਇਆ,
ਪਾਈ ਮਨ ਨੂੰ ਲੱਖ ਫਿਟਕਾਰ ਉਸ ਨੇ।
ਪੀਤਾ ਪਾਣੀ ਦਾ ਘੁੱਟ ਨਾ ਮੂਲ ਪਹਿਲੋਂ,
ਪਹਿਲੇ ਪਾਲਿਆ ਕੌਲ-ਇਕਰਾਰ ਉਸ ਨੇ।
ਉਸੇ ਦਿਨ ਬਣਵਾ ਤਰਖਾਣ ਕੋਲੋਂ,
ਪਾਈ ਕਾਠ ਦੀ ਗਲ਼ੇ ਤਲਵਾਰ ਉਸ ਨੇ।
ਐਪਰ ਚੁਗ਼ਲ ਕਿਤੇ ਕੋਈ ਵੇਖਦਾ ਸੀ,
ਜਾ ਕੇ ਝੱਟ ਦਿੱਤੀ ਚੁਗ਼ਲੀ ਮਾਰ ਉਸ ਨੇ।

ਗੁੱਝੇ ਵੈਰੀਆਂ ਦਾ ਵਾਰ ਚੱਲ ਗਿਆ,
ਸਫ਼ਲ ਚੰਦਰੇ ਚੁਗ਼ਲ ਦੀ ਚਾਲ ਹੋ ਗਈ।
ਤੇਗ਼ਾਂ ਸਾਰੀਆਂ ਵੇਖੀਆਂ ਜਾਣ ਲੱਗੀਆਂ,
ਦੂਜੇ ਦਿਨ ਹੀ ਸ਼ੁਰੂ ਪੜਤਾਲ ਹੋ ਗਈ।

ਏਸ ਪਰਖ ਅੰਦਰ ਸਾਵਧਾਨ ਹੋ ਕੇ,
ਹਰ ਇੱਕ ਆਪਣੀ ਤੇਗ਼ ਵਿਖਾਈ ਜਾਵੇ।

ਅਫ਼ਸਰ ਵੇਖਦਾ ਖੜ੍ਹੇ ਸਿਪਾਹੀਆਂ ਤੋਂ,
ਵਾਹੋ-ਦਾਹ ਅੱਗੇ ਅੱਗੇ ਆਈ ਜਾਵੇ।
ਇਧਰ ਉੱਕੀ ਤਿਲੋਕੇ ਦੀ ਹੋਸ਼ ਉੱਡੀ,
ਹੋ ਕੇ ਪਾਣੀਓਂ-ਪਾਣੀ ਘਬਰਾਈ ਜਾਵੇ।
ਦਿਲੀ-ਵਹਿਣ ਅੰਦਰ ਡੁੱਬਾ ਖਾਏ ਗੋਤੇ,
ਹੱਥ ਕੱਖਾਂ ਪਲਾਹਾਂ ਨੂੰ ਪਾਈ ਜਾਵੇ।

ਅੱਖਾਂ ਮੀਟ ਕੇ ਜੋੜ ਕੇ ਹੱਥ ਆਖ਼ਰ,
ਅਰਜਨ ਗੁਰੂ ਨੂੰ ਇਸ ਤਰ੍ਹਾਂ ਕਹਿਣ ਲੱਗਾ :
"ਜਾਣੀ ਜਾਣ ਜੇ ਅੱਜ ਨ ਬਹੁੜਿਓਂ ਤੂੰ,
ਤੇਰੇ ਸਿੱਖ ਦਾ ਪਾਜ ਨਹੀਂ ਰਹਿਣ ਲੱਗਾ।

ਦਾਤਾ ਤੇਰੇ ਤੇ ਰੱਬ ਵਿੱਚ ਫ਼ਰਕ ਕੋਈ ਨਾ,
ਵਾਂਗ ਰੱਬ ਦੇ ਕਰਮ ਕਮਾਂਵਦਾ ਹੈਂ।
ਜਿਹੜੇ ਡੁੱਬਦੇ ਹੋਣ ਮਲਾਹ ਬਾਝੋਂ,
ਬੇੜੇ ਆਪ ਓਹ ਕੰਢੇ 'ਤੇ ਲਾਂਵਦਾ ਹੈਂ।
ਜਿੱਥੇ ਤੇਰੇ ਪਿਆਰੇ ਨੂੰ ਬਣੇ ਭੀੜਾ,
ਦਿਲੀ ਤਾਰ ਪੜ੍ਹ ਕੇ ਪਹੁੰਚ ਜਾਂਵਦਾ ਹੈਂ।
ਜਿਦ੍ਹੇ ਗਲ਼ੀ ਦੇ ਕੱਖ ਵੀ ਹੋਣ ਵੈਰੀ,
ਉਸ ਦੀ ਚਾਹੇਂ ਤਾਂ ਰੱਖ ਵਿਖਾਂਵਦਾ ਹੈਂ।

ਜੇ ਮੈਂ ਤੇਰਾ ਹਾਂ, ਆਣ ਕੇ ਰੱਖ ਮੇਰੀ,
ਪਹੁੰਚ ਮੇਰੀ ਫ਼ਰਿਆਦ ਦੀ ਹੋ ਜਾਵੇ।
ਇਹ ਜੋ ਕਾਠ ਦੀ ਤੇਗ਼ ਲਟਕਾਈ ਹੈ ਮੈਂ,
ਕਰ ਦੇ ਮਿਹਰ, ਫ਼ੌਲਾਦ ਦੀ ਹੋ ਜਾਵੇ।"

ਆਖ਼ਰਕਾਰ ਤਿਲੋਕੇ ਦੀ ਆਈ ਵਾਰੀ,
ਜਦੋਂ ਗਈ ਸਭ ਲੈਣ ਦੀ ਲੈਣ ਵੇਖੀ।
ਕੱਢੀ ਓਸ ਨੇ ਜਦੋਂ ਮਿਆਨ ਵਿੱਚੋਂ,
ਵੇਖਣ ਵਾਲਿਆਂ 'ਮੌਤ ਦੀ ਭੈਣ' ਵੇਖੀ।
ਖ਼ੂਨਣ, ਕਾਲਜੇ-ਚੱਟਣੀ, ਰੱਤ-ਪੀਣੀ,
ਜੀਭ ਕੱਢਦੀ ਸਾਰਿਆਂ 'ਡੈਣ' ਵੇਖੀ।
ਜੌਹਰ ਪਏ ਫ਼ੌਲਾਦ ਦੇ ਚਮਕਦੇ ਸੀ,
ਬਿਜਲੀ ਵਾਂਗ ਝਮੱਕਦੀ ਨੈਣ ਵੇਖੀ।

'ਤੀਰ' ਭਾਈ ਤਿਲੋਕਾ ਇਹ ਵੇਖ ਕ੍ਰਿਸ਼ਮਾ,
ਚੋਜ ਪ੍ਰੀਤਮ ਪਿਆਰੇ ਦਾ ਲੱਖ ਗਿਆ।
ਲੱਗਾ ਕਹਿਣ : "ਲੋਕੋ! ਮੇਰਾ ਗੁਰੂ ਅਰਜਨ,
ਮੇਰੀ ਪੱਤ ਹੈ ਪਹੁੰਚ ਕੇ ਰੱਖ ਗਿਆ।"



9.

# ਰਾਵੀਏ ਨੀ!

ਤੇਰੇ ਕੰਢਿਆਂ 'ਤੇ ਜਦੋਂ ਆਵੀਏ ਨੀ,
ਤਦੋਂ ਅੱਖੀਆਂ ਤੋਂ ਉਛਲ ਜਾਵੀਏ ਨੀ।
ਲਹਿਰਾਂ ਤੇਰੀਆਂ 'ਤੇ ਨੀਝਾਂ ਲਾ ਲਾ ਕੇ,
ਲੁਕੇ ਮਾਹੀ 'ਤੇ ਨਿਗ੍ਹਾ ਟਿਕਾਵੀਏ ਨੀ।

ਦੇਗੇ ਵਾਂਗ ਹਨ ਉਬਲਦੇ ਦਿਲ ਸਾਡੇ,
ਸੀਨਾ ਤਵੀ ਵਾਂਙੂ ਜਾਂਦਾ ਤਪ ਅੜੀਏ!
ਦੱਸ ਕਿੱਥੇ ਲੁਕਾਇਆ ਈ ਗੁਰੂ ਸਾਡਾ?
ਤੱਤੀ ਰੇਤ 'ਤੇ ਵਗਦੀਏ ਰਾਵੀਏ ਨੀ।

ਲਹਿਰਾਂ ਤੇਰੀਆਂ ਨੇ ਬਾਲ ਨੇ ਅੱਗ ਰਹੀਆਂ,
ਸੀਨੇ ਕਾਤੀਆਂ ਵਾਂਙ ਹਨ ਲੱਗ ਰਹੀਆਂ।
ਠਾਠਾਂ ਤੇਰੀਆਂ ਆਂਦਰਾਂ ਲੂਹਣ ਪਈਆਂ,
ਕਾਂਗਾਂ ਤੇਰੀਆਂ, ਅੱਖੀਆਂ ਵੱਗ ਰਹੀਆਂ।

ਛੱਲਾਂ ਤੇਰੀਆਂ ਸੁੱਟਦੀਆਂ ਝੱਗ ਮੋਈਏ,
ਰਹੀਆਂ ਵਾਂਙ ਅੰਗਿਆਰ ਦੇ ਮਗ੍ਹ ਮੋਈਏ।
ਸੜਨ ਹੱਥ, ਜੇ ਤੈਨੂੰ ਛੁਹਾਵੀਏ ਨੀ,
ਤੱਤੀ ਰੇਤ 'ਤੇ ਵਗਦੀਏ ਰਾਵੀਏ ਨੀ।

ਦੇਗ ਉਬਲਦੀ ਤੇਰੇ ਉਬਾਲਿਆਂ ਦੀ,
ਤੇਰੇ ਬੁਲਬੁਲੇ ਨੇ ਸ਼ਕਲ ਛਾਲਿਆਂ ਦੀ।
ਤੇਰੀ ਸਾਂ-ਸਾਂ ਚੰਦੂ ਦੀ ਨੂੰਹ ਕੂਕੇ,
ਘੁੰਮਣ-ਘੇਰ ਰੇਖਾ ਕਰਮਾਂ ਕਾਲਿਆਂ ਦੀ।

ਕੰਢੇ ਦੋਏ ਨੀ ਸੀਨੇ ਦੇ ਫੱਟ ਮੋਈਏ,
ਖੋਲ੍ਹ ਦਿਲ ਦੀਆਂ ਘੁੰਡੀਆਂ ਝੱਟ ਮੋਈਏ!
ਐਵੇਂ ਭੇਤ ਨਾ ਪਏ ਛੁਪਾਵੀਏ ਨੀ,
ਤੱਤੀ ਰੇਤ ਤੋਂ ਵਗਦੀਏ ਰਾਵੀਏ ਨੀ।

ਰਾਵੀ ਵੱਲੋਂ :—
ਜੀਵਨ ਜੋਗਿਆ! ਕਰੀਂ ਨਾ ਰੋਹ ਮੈਨੂੰ,
ਚੇਤੇ ਆਂਵਦੀ ਏ ਸਦਾ ਲੋਹ ਮੈਨੂੰ।
ਦੇਗ ਉੱਬਲਦੀ ਅੱਖੀਆਂ ਵਿੱਚ ਰਹਿੰਦੀ,
ਰਹਿੰਦੀ ਸਾੜਦੀ ਰਾਤ ਦਿਨ ਓਹ ਮੈਨੂੰ।

ਤੱਤੀ ਰੱਤ ਜੋ ਉਸ 'ਤੇ ਰਹੀ ਪੈਂਦੀ,
ਉਹੋ ਸਾੜਦੀ ਹੈ ਮੇਰਾ ਦਿਲ ਰਹਿੰਦੀ।
ਤੱਤੀ ਰੇਤ ਨੂੰ ਤਾਂ ਮੈਂ ਬੁਝਾ ਰਹੀ ਆਂ,
ਨਹੀਂ ਵਗਦੀ! ਹੰਝੂ ਵਹਾ ਰਹੀ ਆਂ।

ਮਿਲਿਆ ਜਿਹਾ, ਮੁੜ ਕੇ ਮਿਲਣਾ ਮੁੱਕ ਗਿਆ,
ਮੇਰੇ ਵਿੱਚ ਲੁਕਿਆ ਮੈਥੋਂ ਲੁੱਕ ਗਿਆ।
ਮੇਰੀ ਹਿੱਕ 'ਤੇ ਯਾਦ ਦੇ ਪੈਣ ਛਾਲੇ,
ਰੋ ਰੋ ਅੱਖੀਆਂ ਦਾ ਨੀਰ ਸੁੱਕ ਗਿਆ।

ਉਦ੍ਹੇ ਅਜੇ ਪਈ ਲੋੜਦੀ ਭੇਤ ਹਾਂ ਮੈਂ,
ਪਈ ਠਾਰਦੀ ਸੜੀ ਹੋਈ ਰੇਤ ਹਾਂ ਮੈਂ।
'ਤੀਰ' ਯਾਦ ਉਸ ਦੀ ਜਦੋਂ ਆ ਜਾਂਦੀ,
ਮੇਰੀ ਹਿੱਕ ਉੱਤੇ ਛਾਲੇ ਪਾ ਜਾਂਦੀ।



## 10.

# ਦਰਦ-ਕਹਾਣੀ

ਨਾ ਯਾਦ ਕਰਾਣੀ, ਉਹ ਦਰਦ-ਕਹਾਣੀ।
ਉਹ ਦੇਗ ਉੱਬਲਦੀ, ਉਹ ਖੌਲਦਾ ਪਾਣੀ।

ਵਿੱਚ ਬੈਠਾ ਮਾਹੀ, ਰੱਬ ਦੇ ਰੰਗ-ਰੱਤਾ,
ਉਹ ਚੰਦ ਭਾਨੀ ਦਾ, ਉਹ ਜੋਬਨ-ਮੱਤਾ।
ਉਹ ਪ੍ਰੀਤ ਦਾ ਭਰਿਆ, ਉਹ ਗੀਤ ਦਾ ਭਰਿਆ।
ਉਹ ਬੁਲ੍ਹ ਫੁਰਕਦੇ, ਉਹ ਨੈਣ ਝਮਕਦੇ।
ਉਹ ਰੂਪ ਅਲਾਹੀ, ਉਹ ਬੇ-ਪਰਵਾਹੀ।
ਜਦ ਆਉਣ ਚੇਤੇ, ਦੇਗੇ ਦੇ ਉਬਾਲੇ।
ਤਦ ਦਿਲ ਮੇਰੇ 'ਤੇ, ਪੈ ਜਾਂਦੇ ਨੇ ਛਾਲੇ।

ਨਾ ਯਾਦ ਕਰਾਣੀ, ਉਹ ਦਰਦ ਕਹਾਣੀ।
ਉਹ ਲੋਹ 'ਅੱਗ-ਤੱਤੀ', ਉਹ ਅੱਗ, ਅੱਗ ਲਾਣੀ।

ਇੱਕ ਸੋਹਣੀ ਸੂਰਤ, ਇੱਕ ਮੋਹਣੀ ਮੂਰਤ।
ਅੱਗ ਨੂੰ 'ਜਲ' ਜਾਣੇ, ਪਈ ਮੌਜਾਂ ਮਾਣੇ।
ਵਿੱਚ ਅੱਗ ਦੇ ਬੈਠੀ, ਕਹਿ 'ਰੱਬ ਦੇ ਭਾਣੇ'।
'ਆਸਨ' ਉਹ ਅਨੋਖਾ, ਉਹ ਮਗਨ ਸਮਾਧੀ।
ਉਹ 'ਹਰਿ ਦਾ ਹਿਮਾਲਾ' ਜਿਸ ਸਾਧਨਾ ਸਾਧੀ।
ਲੋਹ ਚੇਤੇ ਕਰ ਕੇ, ਮੇਰਾ ਲੂੰ ਲੂੰ ਕੰਬੇ।
ਨਾੜਾਂ 'ਚੋਂ ਨਿਕਲਣ, ਪਏ ਅੱਗ ਦੇ ਲੰਬੇ।

ਨਾ ਯਾਦ ਕਰਾਣੀ, ਉਹ ਦਰਦ ਕਹਾਣੀ।
ਉਹ ਰੇਤ ਝਲੂਹਣੀ, ਉਹ ਸਾੜ ਵਧਾਣੀ।

ਉਹ ਸਿਰ ਤੋਂ ਪੈਂਦੀ, ਫਿਰ ਪੈਰੀਂ ਢਹਿੰਦੀ।
ਪਰ ਮੇਰਾ ਮਾਹੀ, ਵਿੱਚ ਬੇ-ਪਰਵਾਹੀ।
ਰੰਗ ਝੂਮਾਂ ਲੈਂਦਾ, ਕਹੇ ਕੇਸਰ ਹੈ ਪੈਂਦਾ।

ਨਹੀਂ ਰੇਤ ਇਹ ਵਰ੍ਹਦੀ, ਇਹ ਨੇਤ ਹੈ ਹਰਿ ਦੀ।
ਮੇਰੇ ਸਾਈਂ ਦੇ ਦਰ ਦੇ, ਪਏ ਫੁੱਲ ਹਨ ਵਰ੍ਹਦੇ।
ਜਦ ਰੇਤ ਦੀ ਝਾਕੀ, ਮੇਰੇ ਨੈਣੀਂ ਫਿਰਦੀ।
ਤਦ ਪੈਰਾਂ ਦੇ ਹੇਠੋਂ, ਪਈ ਮਿੱਟੀ ਹੈ ਕਿਰਦੀ।

ਨਾ ਯਾਦ ਕਰਾਣੀ, ਉਹ ਦਰਦ-ਕਹਾਣੀ।
ਉਹ ਨੰਗੀਆਂ ਤੇਗ਼ਾਂ, ਉਹ ਰੁੱਤ ਜਰਵਾਣੀ।

ਉਹ ਰਾਵੀ-ਕੰਢਾ, ਉਹ ਅੰਤ-ਦੀਦਾਰੇ।
ਉਹ ਪ੍ਰੀਤਮ ਪਿਆਰਾ, ਉਹ ਪ੍ਰੀਤਮ ਪਿਆਰੇ।
ਉਹ ਅੰਤਮ ਸਿੱਖਿਆ, ਉਹ ਅੰਤਮ ਗੱਲਾਂ।
ਉਹ ਮਾਹੀ ਦੀ ਟੁੱਭੀ, ਉਹ ਪਾਣੀ ਤੇ ਛੱਲਾਂ।
ਰਾਵੀ ਰੱਵ ਜਾਣਾ, ਫਿਰ ਨਜ਼ਰ ਨਾ ਆਣਾ।
ਜਦ ਚੇਤੇ ਆਵੇ, ਲੱਖ ਲੱਗਣ ਚੋਭਾਂ।
ਤੱਕ ਤੱਕ ਕੇ ਰਾਵੀ, ਦਿਲ ਖਾਵੇ ਡੋਬਾਂ।
ਨਾ ਯਾਦ ਕਰਾਣੀ, ਉਹ ਦਰਦ-ਕਹਾਣੀ।



## 11.
# ਦਿਲਾਂ ਨੂੰ ਦਿਲਾਂ ਦੇ ਰਾਹ

ਪਹਿਰਾ ਜੇਠ ਦਾ, ਸੂਰਜ ਨੂੰ ਅੱਗ ਲੱਗੀ,
ਧੁੱਪ ਭਾਂਬੜਾਂ ਦੇ ਵਾਂਙ ਭੜਕ ਰਹੀ ਸੀ।
ਛਾਲੇ ਪੈਣ ਸਮੁੰਦਰ ਦੇ ਦਿਲ ਉੱਤੇ,
ਰਿੱਝੀ ਦੇਗ ਦਰਿਆਵਾਂ ਦੀ ਗੜ੍ਹਕ ਰਹੀ ਸੀ।
ਧੌਲ ਧਰਮ ਹੇਠਾਂ, ਸਾਹੋ ਸਾਹ ਹੋਇਆ,
ਤੱਤੀ ਹਿੱਕ ਹਿਮਾਲਾ ਦੀ ਧੜਕ ਰਹੀ ਸੀ।
ਲਾਲ ਲੋਹ ਦਾ ਰੂਪ ਸੀ ਧਰਤ ਹੋਈ,
ਆਸਮਾਨ ਦੀ ਜਿੰਦ ਵੀ ਫੜਕ ਰਹੀ ਸੀ।

ਵਾਂਙ ਤਉਣ ਦੇ ਧਰਤ ਅਸਮਾਨ ਦੋਵੇਂ,
ਹੈਸਨ ਅੱਗ ਦੇ ਸੇਕ ਵਿੱਚ ਗੁੱਝ ਚੁੱਕੇ।
ਜੰਗਲ ਵਿੱਚ ਐਸੇ ਸਮੇਂ ਦੋ ਕਿਰਤੀ,
ਕਿਰਤ ਆਪਣੀ ਵਿੱਚ ਸੀ ਰੁੱਝ ਚੁੱਕੇ।

ਮੀਰੀ-ਪੀਰੀ ਦੀ ਜਾਗਦੀ ਜੋਤ ਉੱਤੋਂ,
ਹੋਏ ਭੰਬਟਾਂ ਵਾਂਙ ਪਰਵਾਨ ਦੋਵੇਂ।
'ਹੱਥ ਕਾਰ ਵੱਲੇ' 'ਦਿਲ ਦਿਲਦਾਰ ਵੱਲੇ',
ਦਿਸਣ ਪ੍ਰੇਮ ਦੇ ਵਿੱਚ ਗਲਤਾਨ ਦੋਵੇਂ।
ਪੂਜਣ ਆਪਣੇ ਇਸ਼ਟ ਨੂੰ ਦਿੱਲ ਅੰਦਰ,
ਮਾਨੋਂ ਬੰਦਗੀ ਅਤੇ ਗਿਆਨ ਦੋਵੇਂ।
ਇੱਕੋ ਸਿਦਕ ਪ੍ਰੇਮ ਦੇ ਰੂਪ ਜਾਪਣ,
ਕਿਰਤੀ ਪਿਓ-ਪੁੱਤਰ ਸਿਦਕਵਾਨ ਦੋਵੇਂ।

ਦਮੋ-ਦੱਮ ਪ੍ਰੀਤ ਦਾ ਵਣਜ ਕਰਦੇ,
ਲਾਹਾ ਚੱਲਦਾ ਦਮਾਂ ਦਾ ਖੱਟ ਰਹੇ ਸੀ।
ਦਿੱਲ ਨਾਲ ਚੁਰਾਸੀਆਂ ਕੱਟ ਰਹੇ ਸੀ,
ਹੱਥਾਂ ਨਾਲ ਪਰ ਲੱਕੜਾਂ ਕੱਟ ਰਹੇ ਸੀ।

ਕੰਮ ਕਰਦਿਆਂ ਕਰਦਿਆਂ ਧੁੱਪ ਅੰਦਰ,
ਬੇਦਿਲ ਹੋ ਕੇ ਅੰਤ ਘਬਰਾਏ ਦੋਵੇਂ।
ਬੁੱਲ੍ਹ ਖ਼ੁਸ਼ਕ ਹੋਏ, ਮੁੜ੍ਹਕਾ ਪਿਆ ਚੋਏ,
ਡਾਢੇ ਤੇਹ ਨੇ ਆਣ ਤੜਫਾਏ ਦੋਵੇਂ।

ਹੱਥਾਂ ਵਿਚੋਂ ਕੁਹਾੜੀਆਂ ਸੱਟ ਬੈਠੇ,
ਸਾਹੋ-ਸਾਹ ਹੋ ਗਏ ਤਿਹਾਏ ਦੋਵੇਂ।
ਜਿਹੜੀ ਨਾਲ ਦਰਖ਼ਤ ਦੇ ਟੰਗ ਗਏ ਸੀ,
ਓਸ ਮਸ਼ਕ ਵੱਲੇ ਦੌੜੇ ਆਏ ਦੋਵੇਂ।

ਓਹ ਤਾਂ ਅੱਗੇ ਈ ਰਾਹ ਉਡੀਕਦੀ ਸੀ,
ਓਹਨਾਂ ਵਾਸਤੇ ਪ੍ਰੇਮ ਦੀ ਭਰੀ ਹੋਈ।
ਰੂਪ ਚੰਦ ਨੇ ਜਿਉਂ ਹੀ ਹੱਥ ਲਾਇਆ,
ਵੇਖੀ ਬਰਫ਼ ਤੋਂ ਵੱਧ ਕੇ ਠਰੀ ਹੋਈ।

ਹੱਥ ਜੋੜ ਕੇ ਪਿਤਾ ਨੂੰ ਕਹਿਣ ਲੱਗਾ :
"ਪਿਤਾ, ਹੋ ਗਿਆ ਹੈ ਅੰਮ੍ਰਿਤ-ਧਾਰ ਪਾਣੀ।
ਮੈਂ ਤਾਂ ਕਦੇ ਵੀ ਆਪਣੀ ਉਮਰ ਅੰਦਰ,
ਐਸਾ ਨਹੀਂ ਡਿੱਠਾ ਠੰਢਾ-ਠਾਰ ਪਾਣੀ।
ਲੌ! ਮੈਂ ਦਿਲੋਂ ਇਹ ਪੱਕ ਪਕਾ ਲਿਆ ਹੈ,
ਮੈਂ ਵੀ ਨਹੀਂ ਕਰਨਾ ਅੰਗੀਕਾਰ ਪਾਣੀ;
ਜਦ ਤੀਕ ਆ ਕੇ ਇਸ 'ਚੋਂ ਪੀਣਗੇ ਨਾ,
ਗੰਗਾ ਮਾਈ ਜੀ ਦੇ ਹੋਣਹਾਰ ਪਾਣੀ।"

ਏਨਾ ਆਖ ਕੇ ਦੋਹਾਂ ਹੀ ਪਿਉ-ਪੁੱਤਾਂ,
ਮਸ਼ਕ ਰੁੱਖ ਦੇ ਨਾਲ ਮੁੜ ਟੰਗ ਦਿੱਤੀ।
ਪ੍ਰੇਮ-ਵਲਵਲੇ ਨੇ ਦੋਹਾਂ ਸਿਦਕੀਆਂ ਦੀ,
ਸੁਰਤ ਨਵੇਂ ਹੀ ਰੰਗ ਵਿੱਚ ਰੰਗ ਦਿੱਤੀ।

ਰੋ ਰੋ ਪ੍ਰੇਮ ਵਿੱਚ ਮਸ਼ਕ ਨੂੰ ਕਹਿਣ ਦੋਵੇਂ :
"ਸਾਡੇ ਨਾਲ ਅੜੀਏ! ਸ਼ਾਮਲ ਹੋ ਤੂੰ ਵੀਂ।
ਅਸੀਂ ਜਿਦ੍ਹੇ ਪਿਆਰ ਵਿੱਚ ਰੋਂਵਦੇ ਹਾਂ,
ਉਦ੍ਹੇ ਦੀਦ ਦੇ ਵਾਸਤੇ ਰੋ ਤੂੰ ਵੀਂ।
ਜਿਦ੍ਹੇ ਨਾਮ ਦੀ ਅਸਾਂ ਹੈ ਫੜੀ ਮਾਲਾ,
ਹੰਝੂ-ਹਾਰ ਉਸ ਲਈ ਪਰੋ ਤੂੰ ਵੀਂ।
ਜਿਦ੍ਹੀ ਧੂੜ ਸੁਰਮਾ ਅੱਖਾਂ ਸਾਡੀਆਂ ਦਾ,
ਚਰਨ ਉਸ ਦੇ ਸਿਦਕਣੇ! ਧੋ ਤੂੰ ਵੀਂ।

ਸਾਡੇ ਵਾਂਗ ਨਿਸਚਾ ਰੱਖੀਂ ਭਾਗ-ਭਰੀਏ,
ਅੱਜ ਤੇਰੇ ਵੀ ਭਾਗ ਵਡਿਆਇਗਾ ਉਹ।
ਤੇਰੇ ਦਿਲ ਦੇ ਸੋਮੇ ਦਾ ਪੀ ਪਾਣੀ,
ਸਾਡੇ ਦਿਲਾਂ ਦੀ ਪਿਆਸ ਬੁਝਾਇਗਾ ਉਹ।"

ਅੰਤ ਅਸਰ ਹੋਇਆ ਪ੍ਰੇਮ-ਜੋਦੜੀ ਦਾ,
ਬੂੰਦ ਬੂੰਦ ਹੋ ਕੇ ਮਸ਼ਕ ਚੋਣ ਲੱਗੀ।

ਰੁਦਨ ਵੇਖ ਕੇ ਸਿਕਦਿਆਂ ਸਿਦਕੀਆਂ ਦਾ,
ਫੁੱਟ ਫੁੱਟ ਉਹ ਵੀ ਜਿਵੇਂ ਰੋਣ ਲੱਗੀ।
ਇਧਰ ਇਹ ਰੋਵਣ, ਉਧਰ ਉਹ ਰੋਵੇ,
ਤਿੰਨਾਂ ਪਾਸਿਆਂ ਤੋਂ ਬਾਰਸ਼ ਹੋਣ ਲੱਗੀ।
ਜਾਪੇ ਬਣ ਤ੍ਰਿਬੇਣੀ ਵੈਰਾਗ ਅੰਦਰ,
ਚਰਨ 'ਗੰਗਾ ਦੇ ਚੰਦ' ਦੇ ਧੋਣ ਲੱਗੀ।

ਦੋਵੇਂ ਪਿਉ-ਪੁੱਤਰ ਅਤੇ ਮਸ਼ਕ ਤੀਜੀ,
ਤਿੰਨੇ ਲਗਨ ਅੰਦਰ ਮਗਨ ਤੁਰੰਤ ਹੋ ਗਏ।
ਸੁਰਤ ਜੋੜ ਪ੍ਰੇਮ ਵਿੱਚ ਬਿਨਾਂ ਪਾਣੀ,
ਮੱਛੀ ਵਾਂਙ ਨਿਢਾਲ ਬਿਸੁਰਤ ਹੋ ਗਏ।

ਮਸ਼ਕ ਚੁੱਪ ਪਰ ਇਹ ਬੇਸੁਰਤ ਦੋਵੇਂ,
ਆਖੀ ਜਾਣ : "ਜਾਣੀ-ਜਾਣ ਆਓ ਵੀ ਨਾ।
ਹੱਛਾ! ਆ ਗਏ ਓ, ਆਓ ਜੀਓ ਆਏ,
ਦਰ ਢੱਠਿਆਂ ਨੂੰ ਗਲੇ ਲਾਓ ਵੀ ਨਾ!
ਦੀਦ ਬਿਨਾਂ ਚਕੋਰ ਪਏ ਤੜਫਦੇ ਹਾਂ,
ਆ ਕੇ ਮੁੱਖੜਾ ਚੰਦ ਵਿਖਾਓ ਵੀ ਨਾ!
ਆ ਕੇ ਸਾਡਾ ਪ੍ਰੇਮ ਦਾ ਪੀਓ ਪਾਣੀ,
ਤਿੰਨਾਂ ਦਿਲਾਂ ਦੀ ਤੇਹ ਬੁਝਾਓ ਵੀ ਨਾ!

ਜਾਣੀ ਜਾਣ! ਜੇ ਅੱਜ ਨਾ ਆਪ ਬਹੁੜੇ,
ਅਸੀਂ ਸੱਚ ਕਹੀਏ ਜੱਗ 'ਤੇ ਜੀਆਂਗੇ ਨਾ।
ਕਰਦੇ ਕੀਰਨੇ ਜੱਗ ਤੋਂ ਚਲੇ ਜਾਂ-ਗੇ,
ਜਦ ਤੱਕ ਪੀਓਗੇ ਨਾ, ਪਾਣੀ ਪੀਆਂਗੇ ਨਾ।"

ਉਧਰ ਏਸ ਵੇਲੇ ਸੱਚੇ ਪਾਤਸ਼ਾਹ ਨੇ,
ਬੱਤੀ ਕੋਹ ਉੱਤੇ ਡੇਰੇ ਲਾਏ ਹੋਏ ਸਨ।
ਮਹਿਲਾਂ ਵਿੱਚ ਸਰਕਾਰ ਬਿਰਾਜਦੀ ਸੀ,
ਸਮੇਂ ਸਭ ਅਰਾਮ ਪੁਚਾਏ ਹੋਏ ਸਨ।
ਰੇਤਾ ਸੁੱਟ ਕੇ ਪਾਣੀ ਤਰੌਂਕਿਆ ਸੀ,
ਸਿੱਖ-ਸੇਵਕਾਂ ਫ਼ਰਸ਼ ਠੰਢਿਆਏ ਹੋਏ ਸਨ।
ਐਪਰ ਫੇਰ ਵੀ ਜੱਲ ਦੀ ਜਲਨ ਐਸੀ,
ਮੀਰੀ-ਪੀਰੀ ਦੇ ਧਨੀ ਘਬਰਾਏ ਹੋਏ ਸਨ।

'ਛੇਤੀ ਦਿਓ ਪਾਣੀ', 'ਛੇਤੀ ਦਿਓ ਪਾਣੀ',
ਕਹਿੰਦੇ ਕਹਿੰਦੇ ਹਜ਼ੂਰ ਤਿਆਰ ਹੋ ਗਏ।
ਫੜੇ ਸੇਵਕਾਂ ਹੱਥੀਂ ਗਲਾਸ ਰਹਿ ਗਏ,
ਆਪ ਘੋੜਾ ਮੰਗਵਾ ਸਵਾਰ ਹੋ ਗਏ।

ਉਧਰ ਸਿਦਕੀਆਂ ਦੀ ਨਿਗ੍ਹਾ ਦੌੜ ਰਹੀ ਸੀ,
ਇਧਰ ਘੋੜਾ ਦੂੜਾ ਸਰਬੱਗ ਰਹੇ ਸਨ।
ਉਧਰ ਤਾਰ ਪ੍ਰੇਮ ਦੀ ਖਿੱਚ ਰਹੀ ਸੀ,
ਤੁਣਕੇ ਇਧਰ ਪ੍ਰੇਮ ਦੇ ਲੱਗ ਰਹੇ ਸਨ।
ਇਧਰ ਜੋਤ ਨਿਰੰਜਨੀ ਦਏ ਚਾਨਣ,
ਦੀਵੇ ਸਿਦਕ ਵਾਲੇ ਉਧਰ ਜੱਗ ਰਹੇ ਸਨ।
ਉਧਰ ਤਾਂਘ ਅੰਦਰ ਨੈਣ ਉਛਲਦੇ ਸੀ,
ਇਧਰ ਹੰਝੂ ਸਰਕਾਰ ਦੇ ਵੱਗ ਰਹੇ ਸਨ।

ਇਧਰ ਹਿੱਕ ਅੰਦਰ ਪ੍ਰੇਮ ਤੜਫਦਾ ਸੀ,
ਉਧਰ ਤਿੰਨ ਪ੍ਰੇਮੀ ਤੜਫ-ਲੁੱਛ ਰਹੇ ਸਨ।
ਉਧਰ ਰਾਹਾਂ 'ਤੇ ਅੱਖੀਆਂ ਵਿੱਛੀਆਂ ਸੀ,
ਜਾਣੀ-ਜਾਣ ਏਧਰ ਪੈਂਡਾ ਪੁੱਛ ਰਹੇ ਸਨ।

ਅੰਤ ਸਿਕਦਿਆਂ ਦੇ ਕੋਲ ਆਣ ਪਹੁੰਚੇ,
ਆਸ਼ਕ ਆਪਣੇ ਪਏ ਨਿਢਾਲ ਵੇਖੇ।
ਲਗਨ ਮਗਨ ਪ੍ਰੇਮ ਦਾ ਰੂਪ ਹੋਏ,
ਪ੍ਰੇਮ-ਸਿਦਕ ਦੇ ਅੱਖੀਂ ਕਮਾਲ ਵੇਖੇ।
ਬਿਨਾਂ ਪਾਣੀਓਂ ਸਿੱਕਦੇ ਦੋ ਸਾਗਰ,
ਅੱਖੀਂ ਉਨ੍ਹਾਂ ਦੀ ਆਏ ਉਛਾਲ ਵੇਖੇ।
ਪੂਰੇ ਤੁੱਲੇ ਪ੍ਰੇਮ ਦੀ ਤੱਕੜੀ 'ਤੇ,
ਸੁੱਚੇ ਪ੍ਰੀਤ ਦੀ ਖਾਣ ਦੇ ਲਾਲ ਵੇਖੇ।

ਉੱਤਰ ਘੋੜਿਓਂ, ਝੱਟ ਹਜ਼ੂਰ ਬੋਲੇ :
"ਮੇਰੇ ਸਿਦਕੀਓ, ਹੋਸ਼ ਵਿੱਚ ਆਓ ਦੋਵੇਂ।
ਵੇਖੋ! ਆਣ ਖਲੋਤਾ ਹਾਂ ਸਾਹਮਣੇ ਮੈਂ,
ਲੌ! ਤਿਹਾਏ ਨੂੰ ਪਾਣੀ ਪਿਆਓ ਦੋਵੇਂ।"

ਸੱਦ ਮਾਹੀ ਦੀ ਸੁਣਦਿਆਂ ਪ੍ਰੇਮ-ਭਿੱਜੀ,
ਆ ਕੇ ਹੋਸ਼ ਦੇ ਵਿੱਚ ਹਰਖਾਏ ਦੋਵੇਂ।
ਖਲਾ ਅੱਖੀਆਂ ਸਾਹਮਣੇ ਉਹ ਡਿੱਠਾ,
ਰਹੇ ਸਿੱਕਦੇ ਜਿਹਨੂੰ ਸਧਰਾਏ ਦੋਵੇਂ।
ਪੂਜਾ ਸੱਚੀ ਸਰਕਾਰ ਦੀ ਰੱਜ ਕੀਤੀ,
'ਅਰਘੇ' ਦੋਹਾਂ ਨੇ ਨੈਣ ਬਣਾਏ ਦੋਵੇਂ।
ਦੋਹਾਂ ਜਲ ਛਕਾਇਆ ਜਾਂ ਭਰੇ ਨੈਣੀਂ,
ਨੈਣ ਸ਼ਹਿਨਸ਼ਾਹ ਦੇ ਉੱਛਲ ਆਏ ਦੋਵੇਂ।

ਜਾਣੀ ਜਾਣ ਨੇ ਆਖਿਆ : 'ਸਿਦਕਵਾਨੋ,
ਮੈਨੂੰ ਤਾਰ-ਪ੍ਰੇਮ ਦੀ ਪੁੱਜ ਗਈ ਹੈ।'
ਹੱਥ ਜੋੜ ਦੋਵੇਂ ਪਿਉ-ਪੁੱਤ ਬੋਲੇ :
'ਦਾਤਾ, ਸਾਡੀ ਪਿਆਸ ਵੀ ਬੁੱਝ ਗਈ ਏ।'



# 12.

# ਵਾਰ ਹਰਗੋਬਿੰਦ-ਪੁਰੇ ਦੀ

ਜਦ ਸੁਣਿਆ ਹਰਗੋਬਿੰਦ-ਪੁਰ, ਲੱਗ ਪਈ ਉਸਾਰੀ।
ਤਦ ਚੰਦੂ ਦਾ ਪੁੱਤ ਚੰਦਰਾ, 'ਕਰਮੂ ਹੰਕਾਰੀ'।
ਜਾ ਸ਼ਹਿਰ ਜਲੰਧਰ ਪਹੁੰਚਿਆ, ਬਣ ਕੇ ਅੰਗਿਆਰੀ।
ਉਸ ਜਾ ਕੇ 'ਅਬਦੁਲ ਖ਼ਾਨ' ਪਾਸ, ਇਉਂ ਚੁਗ਼ਲੀ ਮਾਰੀ :
"ਮੈਂ ਗੋਲਾ ਹਾਂ ਸਰਕਾਰ ਦਾ, ਬੰਦਾ ਸਰਕਾਰੀ।
ਜੇ ਅੱਜ ਦੀ ਘੜੀ ਨਾ ਬਾਹੁੜੇ, ਤਦ ਹੋਇ ਖੁਆਰੀ।

ਹੈ ਪੁੱਤਰ ਅਰਜਨ ਗੁਰੂ ਦਾ, ਜੋ ਉੱਘਾ ਸਾਰੇ।
ਉਹ ਕਰ ਕਰ ਕੇ ਪਕਿਆਈਆਂ, ਪਿਆ ਕੋਟ ਉਸਾਰੇ।
ਉਸ ਚੁਣ ਚੁਣ ਰੱਖੇ ਸੂਰਮੇ, ਜ਼ੋਰਾਵਰ ਭਾਰੇ।
ਉਹ ਹਾਰ ਨਾ ਮੰਨਣ ਮੌਤ ਤੋਂ, ਏਡੇ ਹੰਕਾਰੇ।
ਉਹ ਫਿੱਟੇ ਖਾ 'ਤ੍ਰੈ-ਭਾਉਲੇ', ਬਹਿ ਗੁਰੂ-ਦਵਾਰੇ।
ਕੱਲ੍ਹ ਬੜਾ ਖਰੂਦ ਮਚਾਣਗੇ, ਜੇ ਅੱਜ ਨਾ ਮਾਰੇ।

ਉਸ ਦਿੱਤੀ ਛੱਡ ਹੈ ਦਿੱਲ ਤੋਂ, ਗੁਰੂਆਂ ਦੀ ਗੀਤੀ।
ਉਹ ਦੱਲ ਇਕੱਠੇ ਕਰ ਰਿਹਾ, ਘਰ ਵਿੱਚ ਚੁਪੀਤੀ।
ਉਹ ਚਾਹਵੇ ਨਾਲ ਹਕੂਮਤਾਂ, ਕਰਨੀ 'ਬਦਨੀਤੀ'।
ਤੁਸੀਂ ਗਾਫ਼ਲ ਏਦਾਂ ਹੋ ਪਏ, ਜਿਉਂ ਭੰਗ ਹੈ ਪੀਤੀ।
ਤੁਸੀਂ ਮੋਮਨ ਅੱਖੀਂ ਵੇਖਦੇ, ਰਹੇ ਕੁਫ਼ਰ ਮਸੀਤੀ।
ਪਰ ਓਦੋਂ ਬਣੀਆਂ ਜਾਣਸੋ, ਜਦ ਸਿਰ 'ਤੇ ਬੀਤੀ।"

ਗੱਲ ਸੁਣ ਕੇ ਅਬਦੁਲ ਖ਼ਾਨ ਨੇ, ਢਿਲ ਮੂਲ ਨਾ ਲਾਈ।
ਉਸ ਦਲ ਨੂੰ ਝੱਟ-ਪੱਟ ਸੱਦਿਆ, ਹੋ ਪਈ ਚੜ੍ਹਾਈ।
ਉਸ ਬੱਦਲ ਵਾਂਙੂ ਗੱਜ ਕੇ, ਕਰ ਦਿੱਤੀ ਧਾਈ।
ਉਸ ਕੱਢ ਮਿਆਨੋਂ ਕਹਿਰ ਦੀ, ਬਿਜਲੀ ਲਿਸ਼ਕਾਈ।
ਉੱਡ ਉੱਡ ਕੇ ਦਲ ਦੇ ਘੋੜਿਆਂ, ਉਹ ਧੂੜ ਧੁਮਾਈ।
ਨਾ ਦਿੱਸੇ ਆਪਣਾ ਆਪ ਵੀ, ਜਿਉਂ ਮੱਸਿਆ ਛਾਈ।

ਉਹ ਚੜ੍ਹ ਪਏ ਖੌਰੂ ਪਾਂਵਦੇ, ਧਰਤੀ ਧਮਕਾਂਦੇ।
ਉਹ ਸ਼ੇਰਾਂ ਵਾਂਗਰ ਗੱਜਦੇ, ਰਾਹ ਪੰਧ ਡਰਾਂਦੇ।
ਉਹ ਮੁੱਛਾਂ ਨੂੰ ਵੱਟ ਚਾੜ੍ਹਦੇ, ਇਉਂ ਜਾਣ ਬਣਾਂਦੇ।
ਜਿਉਂ ਚੁੱਕੇ ਡੰਗ ਅਠੂੰਹਿਆਂ, ਵਿਹੁ ਵਿੱਚ ਅਕੜਾਂਦੇ।
ਉਹ ਕੱਢ ਕੱਢ ਨੇਜ਼ੇ ਬਰਛੀਆਂ, ਏਦਾਂ ਚਮਕਾਂਦੇ,
ਜਿਉਂ ਸੂਰਜ-ਕਿਰਨਾਂ ਫਿਰਦੀਆਂ, ਵਿੱਚ ਭਰੇ ਸਰਾਂ ਦੇ।

ਪਰ ਸਿੱਖ ਵੀ ਬੈਠੇ ਨਹੀਂ ਸਨ, ਹੱਥ ਵੰਗਾਂ ਪਾ ਕੇ।
ਪੁੱਜ ਗਏ ਸਵਾਗਤ ਵਾਸਤੇ, ਸਭ ਪੱਕ-ਪੱਕਾ ਕੇ।
ਉਹ ਚੋਣਵੇਂ ਚੋਬਰ ਸੂਰਮੇ, ਵਰਿਆਮ ਲੜਾਕੇ।
ਉਹ ਸਿਦਕੀ ਜਗਦੀ ਜੋਤ ਦੇ, ਆਖਣ ਰੋਹ ਖਾ ਕੇ।
ਵਿੱਚ ਰਣ ਦੇ ਭਾਜੀ ਵੰਡਣੀ, ਅੱਜ ਤੇਗ਼ ਉਠਾ ਕੇ।
ਅਸਾਂ ਲੜ ਕੇ ਛੱਡਣਾ ਜ਼ੁਲਮ ਦਾ, ਤਲ ਮੂਲ ਉਡਾ ਕੇ।

ਨਿੱਤ ਪੂਜੇ ਜਿਸ ਨੂੰ ਲੱਛਮੀ, ਉਹ ਪਾ ਕੇ ਜੋੜਾ।
ਚੰਦ ਸੂਰਜ ਜਿਸ ਨੂੰ ਨੀਂਵਦੇ, ਲਾ ਕਲਗੀ ਤੋੜਾ।
ਜੋ ਪਿੱਛੇ ਸੁੱਟਦਾ ਪਉਣ ਨੂੰ, ਉਹ ਲੈ ਕੇ ਘੋੜਾ।
ਨਹੀਂ ਜ਼ਹਿਰ ਜਿਦ੍ਹੇ ਵਿੱਚ ਬਾਸ਼ਕੋਂ, ਕਣ ਭਰ ਵੀ ਥੋੜ੍ਹਾ।
ਉਹ ਤੀਰ ਕਮਾਨੇ ਚਾੜ੍ਹ ਕੇ, 'ਉਡਣਾ' ਤੇ ਲੋੜ੍ਹਾ।
ਰਣ ਲੱਥਾ ਹਰਿਗੋਬਿੰਦ ਗੁਰ, ਵਰਿਆਮ ਅਜੋੜਾ।

ਜਦ ਮੀਰੀ ਪੀਰੀ ਵਾਲੀਆਂ, ਸਰਕਾਰਾਂ ਚੜ੍ਹੀਆਂ।
ਉਨ੍ਹਾਂ ਦੋ ਤਲਵਾਰਾਂ ਧਾਰੀਆਂ, ਉਹ ਫੱਬਣ ਬੜੀਆਂ।
ਜਿਉਂ ਹੋਵਣ ਦੋਵੇਂ ਨਾਗਨਾਂ, ਰੁੱਡਾਂ ਵਿੱਚ ਵੜੀਆਂ।
ਉਹ ਝਮ ਝਮ ਕਰ ਕੇ ਨਿਕਲੀਆਂ, ਅੱਜ ਚਾਹੁਣ ਲੜੀਆਂ।
ਉਹ ਅਣਖੀ ਕਿਸੇ ਲੁਹਾਰ ਨੇ, ਟਿਲ ਲਾ ਲਾ ਘੜੀਆਂ।
ਉਨ੍ਹਾਂ ਕੋਲੇ ਖਾਧੇ ਕਹੂ ਦੇ, ਰੱਤ ਮੰਗਣ ਸੜੀਆਂ।

ਫਿਰ ਹੋ ਗਏ ਆਹਮੋ ਸਾਹਮਣੇ, ਦੋਵੇਂ ਰਣ-ਲਾੜੇ।
ਭਰਵੱਟੇ ਮਾਰੇ ਰੋਹ ਦੇ, ਦੋਹਾਂ ਨੇ ਚਾੜ੍ਹੇ।
ਇੱਕ ਦੂਜੇ ਨੂੰ ਇੱਕ ਦੂਸਰਾ, ਜਮ ਵਾਂਢੂ ਤਾੜੇ।
ਉਸ ਪਾਸੋਂ ਅਬਦੁਲ ਖ਼ਾਨ ਵੀ, ਹਾਥੀ ਚੰਗਿਆੜੇ।
ਇਸ ਪਾਸੋਂ ਸਤਿਗੁਰੂ ਅੱਖੀਓਂ, ਕੱਢੇ ਚੰਗਿਆੜੇ।
ਵਰਿਆਮਾਂ ਦੇ ਲਈ ਬੰਨ੍ਹਿਆ, ਰੰਗ ਏਸ ਅਖਾੜੇ।

ਗੁਰ ਬੋਲੇ ਉੱਚੀ ਗੱਜ ਕੇ, "ਗੱਲ ਸੁਣ ਓਇ ਖ਼ਾਨਾ।
ਹਰਗੋਬਿੰਦਪੁਰ ਦੀ ਚੱਠ ਅੱਜ, ਖਾ ਜਾਈਂ ਜਵਾਨਾ।
ਅੱਜ ਢਾਲਾਂ ਬਣਸਨ ਥਾਲੀਆਂ, ਚਾਵਲ ਕਿਰਪਾਨਾਂ।
ਅੱਜ ਫੁਲਕੇ ਫੁਲ ਕੇ ਤਨਾਂ ਤੇ, ਫੁਲ ਪਊ ਨਿਸ਼ਾਨਾਂ।
ਅੱਜ ਗੋਲੀਆਂ ਲੱਡੂ ਬਣਨਗੇ, ਛਰਰਾ ਬੇਦਾਨਾ।
ਬਿਨ ਖਾਣੋਂ ਜਾਈਂ ਨਾ ਸੱਖਣਾ, ਭੁੱਖਿਆ ਮਿਜਮਾਨਾ।"

ਫਿਰ ਦੋਵੇਂ ਈ ਦਲ ਟੱਕਰੇ, ਸਨਮੁੱਖ ਖਲੋ ਕੇ।
ਉਹ ਉੱਲੀ ਲਾਹੁਣ ਤੇਗ਼ ਦੀ, ਰੱਤ ਅੰਦਰ ਧੋ ਕੇ।
ਉਹ ਤੀਰ ਹਿੱਕਾਂ ਵਿੱਚ ਠੋਕਦੇ, ਇਉਂ ਰੋਕ ਬਿਰੋਕੇ,
ਜਿਉਂ ਪੱਕੀ ਕੰਧ ਵਿੱਚ ਮਿਸਤਰੀ ਕਿਲ ਸ਼ੀਖਾਂ ਠੋਕੇ।
ਉਹ ਵੱਢ ਵੱਢ ਸੁੱਟਣ ਦੇਹਾਂ ਨੂੰ, ਵੇਖਣ ਨਾ ਛੋਹ ਕੇ,
ਜਿਉਂ ਕੁੱਤਰਾ ਕਰਦੇ ਚਰ੍ਹੀ ਦਾ, ਜੱਟਾਂ ਦੇ ਟੋਕੇ।

ਪਈ ਵਹੇ ਬਿਆਸਾ ਰੱਤ ਦੀ, ਦਲ ਲਹਿਰਾਂ ਮਾਰੇ।
ਵਿੱਚ ਲੋਥਾਂ ਜਾਪਣ ਮੱਛੀਆਂ, ਮਾਰਨ ਤੜਫਾਰੇ।
ਵਿੱਚ ਤੇਗ਼ਾਂ ਜਾਪਣ ਸਿੱਪੀਆਂ, ਵਾਹ ਵਾਹ ਲਿਸ਼ਕਾਰੇ।
ਵਿੱਚ ਢਾਲਾਂ ਕੱਛੂ-ਕੁੰਮਿਆਂ, ਵਾਹ ਧਰਨੇ ਮਾਰੇ।
ਵਿੱਚ ਸਿਰੀਆਂ ਰੱਤ ਦੇ ਰੰਗੀਆਂ, ਇਉਂ ਦੇਣ ਨਜ਼ਾਰੇ,
ਜਿਉਂ ਰੱਕੜ ਭੋਂ 'ਤੇ ਮੁੰਡਿਆਂ, ਨਲੀਏਰ ਖਿਲਾਰੇ।

ਉੱਥੇ ਛਣ ਛਣ ਕਰਕੇ ਟੱਕਰੇ, ਨੇਜੇ ਤੇ ਭਾਲੇ।
ਉੱਥੇ ਤੜ ਤੜ ਵਰ੍ਹੀਆਂ ਗੋਲੀਆਂ, ਜਿਉਂ ਬੱਦਲ ਕਾਲੇ।
ਉੱਥੇ ਤੇਗ਼ਾਂ ਸਿਰ ਚੜ੍ਹ ਨੱਚੀਆਂ, ਜਿਉਂ ਰਾਸ ਗੁਆਲੇ।
ਉੱਥੇ ਮੁਰਦੇ ਪਏ ਮੈਦਾਨ ਵਿੱਚ, ਇਉਂ ਬੇ-ਸੰਭਾਲੇ,
ਜਿਉਂ ਖੀਵੇ ਹੋ ਕੇ ਸੌਂ ਗਏ, ਭੰਗੜ ਮਤਵਾਲੇ।
ਉੱਥੇ ਹੋਲੀ ਜਾਪਣ ਖੇਡਦੇ, ਰਲ ਸ਼ਹਿਰੀ ਲਾਲੇ।

ਗੁਰ 'ਮੀਰੀ ਪੀਰੀ ਦੇ ਧਣੀ' ਇਉਂ ਰੱਖ ਵਿਖਾਈ।
ਸਿਰ-ਲੱਥਾਂ ਸਿੱਖਾਂ ਸੇਵਕਾਂ, ਹਸ ਜਾਨ ਲੜਾਈ।
ਉਨ੍ਹਾਂ ਵਾਂਙ ਛੈਲ ਕਿਰਸਾਨ ਦੇ ਚੁੱਕ ਵਾਢੀ ਪਾਈ।
ਤਦ ਨੱਠਾ ਅਬਦੁਲ ਖ਼ਾਨ ਵੀ, ਉਸ ਜਿੰਦ ਬਚਾਈ।
ਹਰਗੋਬਿੰਦ-ਪੁਰ ਦੀ ਨੀਂਹ ਇਉਂ, ਜਦ ਗਈ ਰਖਾਈ।
ਥਾਂ ਚੂਨੇ ਸਤਿਗੁਰ ਸੂਰਮੇ, ਮਿੱਝ-ਚਰਬੀ ਪਾਈ।

## 13.

# ਕੁਰਬਾਨੀ ਦਾ ਸੂਰਜ

ਘਨਘੋਰ ਘਟਾ ਹੈ ਕਹਿਰਾਂ ਦੀ,
ਬਿਜਲੀ ਹੈ ਤੇਗ਼ ਜਲਾਦਾਂ ਦੀ।
ਪਿਆ ਗੜਾ ਜ਼ੁਲਮ ਦਾ ਵਰ੍ਹਦਾ ਹੈ,
ਮਰ ਰਹੀ ਖੇਤੀ ਫ਼ਰਿਆਦਾਂ ਦੀ।
ਦਿਲੀ ਦੇ ਦੁਖਦੇ ਦਿੱਲ ਅੰਦਰ,
ਇੱਕ ਪੀੜ ਅਨੋਖੀ ਹੋ ਰਹੀ ਹੈ।
ਜਰਵਾਣੇ ਖਿੜ ਖਿੜ ਹੱਸਦੇ ਹਨ,
ਪਰ ਦਿੱਲੀ ਦਿੱਲ ਤੋਂ ਰੋ ਰਹੀ ਹੈ।
ਔਹ ਚੌਕ ਚਾਂਦਨੀ ਵਿੱਚ ਵੇਖੋ!
ਇੱਕ ਝਾਕੀ ਨਜ਼ਰੀਂ ਆਉਂਦੀ ਹੈ।
ਜਦ ਰੱਬ ਦੀ ਖ਼ਲਕਤ ਰੋਂਦੀ ਹੈ,
ਤਦ ਇੱਕ ਮੂਰਤ ਮੁਸਕਾਉਂਦੀ ਹੈ।
ਇਸ ਸੋਹਣੀ ਮੋਹਣੀ ਮੂਰਤ ਨੇ,
ਕਿਹਾ ਸੋਹਣਾ ਆਸਣ ਲਾਇਆ ਹੈ।
ਅੱਜ ਚੌਕ ਚਾਂਦਨੀ ਵਿੱਚ ਆ ਕੇ,
ਇਸ ਚਾਨਣ-ਸਿਦਕ ਜਗਾਇਆ ਹੈ।
ਹੈ ਵੱਧ ਅਡੋਲ ਹਿਮਾਲਾ ਤੋਂ,
ਬੇ-ਫ਼ਿਕਰ ਧਿਆਨ ਲਗਾ ਬੈਠੀ।
ਇਉਂ ਜਾਪੇ, ਪੀੜਾ ਦੁਖੀਆਂ ਦੀ,
ਹੈ ਦਰਦ ਵੰਡਾਉਣ ਆ ਬੈਠੀ।
ਤੱਕ ਤੱਕ ਕੇ ਦੁਨੀਆਂ ਕਹਿੰਦੀ ਹੈ :
ਇਹ 'ਸੂਰਜ' ਹੈ 'ਕੁਰਬਾਨੀ' ਦਾ।
ਅੱਜ ਸੋਹਣਾ ਲਾੜਾ ਬਣਿਆ ਹੈ,
ਸਿਦਕੀ 'ਪੜਪੋਤਾ ਭਾਨੀ ਦਾ'।
ਕੁਰਬਾਨੀ ਲਾੜੀ ਵਰਨ ਲਈ,
ਇਹ ਸੋਹਣਾ ਬਣ ਬਣ ਬਹਿੰਦਾ ਹੈ।
ਚੌਗਿਰਦੇ ਖੜ੍ਹੇ ਜਲਾਦਾਂ ਨੂੰ,
ਫੁੱਲ ਵਾਂਗਰ ਖਿੜ ਖਿੜ ਕਹਿੰਦਾ ਹੈ :

ਅੱਜ ਜੰਞੂ ਖ਼ੂਨੀ ਤੇਗ਼ਾਂ ਦਾ,
ਮੈਂ ਆਪਣੇ ਗਲ਼ ਵਿੱਚ ਪਾਵਾਂਗਾ।
ਪਰ ਜੰਞੂ ਕਈ ਦੁਖਿਆਰਾਂ ਦੇ,
ਮੈਂ ਟੁੱਟ ਕੇ ਆਪ ਬਚਾਵਾਂਗਾ।
ਪੋਤਾ ਹਾਂ ਦਾਦੀ ਗੰਗਾ ਦਾ,
ਕਰਣੀ ਮੈਂ 'ਜਿਹੀ ਕਮਾਵਾਂਗਾ।
'ਸੀ ਸਿਰੋਂ ਵਗਾਈ ਸ਼ਿਵ ਜੀ ਨੇ,'
'ਮੈਂ ਗਲਿਓਂ ਗੰਗ ਵਗਾਵਾਂਗਾ।'
ਜੇਰਾ ਹਾਂ ਬਾਬੇ ਅਰਜਨ ਦਾ,
ਤੇਗ਼ਾ ਹਾਂ 'ਤੇਗ਼ਾਂ ਵਾਲੇ' ਦਾ।
ਅੱਜ ਚੌਕ ਚਾਂਦਨੀ ਅੰਦਰ ਮੈਂ,
ਕਰਨਾ ਹੈ ਕੰਮ ਉਜਾਲੇ ਦਾ।
ਇਹ ਤੇਗ਼ ਜ਼ੁਲਮ ਦੀ ਗਲ਼ ਫਿਰਵਾ,
ਮੈਂ ਖੁੰਢੀ ਕਰ ਕੇ ਸੁੱਟ ਜਾਣੀ।
ਖਾ ਸੱਟ ਮੇਰੀ ਕੁਰਬਾਨੀ ਦੀ,
ਇਹ ਟੋਟੇ ਹੋ ਕੇ ਟੁੱਟ ਜਾਣੀ।
ਮੇਰੀ ਸ਼ਾਹ-ਰਗ ਤੇ ਫਿਰਦੇ ਹੀ,
ਅੱਜ ਇਸ ਦਾ ਮੂੰਹ ਮੁੜ ਜਾਵੇਗਾ।
ਮੇਰੀ ਇਸ ਰੱਤ ਦੀ ਧਾਰਾ ਵਿੱਚ,
ਇਹ ਤਖ਼ਤ-ਤਾਜ ਰੁੜ੍ਹ ਜਾਵੇਗਾ।
ਮੈਂ ਜੰਞੂ ਅੱਜ ਤੋਂ ਆਂਦਰ ਦਾ,
ਪੰਡਤ ਨੂੰ ਪਾ ਕੇ ਜਾਵਾਂਗਾ।
ਤਖ਼ਤੇ 'ਤੇ ਲੇਟੇ ਭਾਰਤ ਨੂੰ,
ਮੈਂ ਤਖ਼ਤ ਉੱਤੇ ਬਿਠਲਾਵਾਂਗਾ।
ਮੇਰੇ ਲਈ ਵਿਆਹ ਦੀ ਵੇਦੀ ਹੈ,
ਜ਼ਾਲਮ ਲਈ ਇਹ ਤਲਵਾਰਾਂ ਹਨ।
'ਹਾਰਾਂ ਵਿੱਚ ਮੇਰੀਆਂ ਜਿੱਤਾਂ ਹਨ',
'ਜਿੱਤਾਂ ਵਿੱਚ ਜ਼ੁਲਮੀ ਹਾਰਾਂ ਹਨ'।
ਲੌ! ਤੇਗ਼ ਜ਼ੁਲਮ ਦੀ ਚਲ ਗਈ ਔਹ,
'ਔਹ ਵਗ ਪਈ ਧਾਰਾ ਲਾਲ ਜਿਹੀ'।
ਵੱਖ ਸਿਰ ਨੇ ਧੜ ਤੋਂ ਹੁੰਦਿਆਂ ਈ,
ਔਹ 'ਕੇਤੀ ਛੁੱਟੀ ਨਾਲ' ਕਹੀ।



## 14.

# ਸੱਚਾ ਮਲਾਹ

ਦੁਨੀਆਂ ਦਾ ਦਿੱਲ ਇਹਨੂੰ ਜੱਗ ਸਾਰਾ ਆਖਦਾ ਏ,
ਗੰਗਾ-ਜਲੋਂ ਵੱਧ 'ਗੰਗਾ ਮਾਤਾ ਨੂੰ' ਇਹ ਭਾਇਆ ਹੈ।
ਜਿਨ੍ਹੇ ਇਦ੍ਹੀ ਨੌਕਰੀ ਦੀ ਟੋਕਰੀ ਹੈ ਸਿਰ ਚੁੱਕੀ,
ਉਦ੍ਹੇ ਸਿਰ ਉੱਤੇ ਇਨ੍ਹੇ ਛਤਰ ਝੁਲਾਇਆ ਹੈ।
ਕਰਮਾਂ ਦੀ ਰੇਖ ਉਹਦੀ ਪਲਾਂ ਵਿੱਚ ਮੇਸੀ ਗਈ,
ਮੱਥਾ ਜਿਨ੍ਹੇ ਏਸ ਦੀ ਦਲੀਜ ’ਤੇ ਘਸਾਇਆ ਹੈ।
ਇਦ੍ਹੇ ਅੱਗੇ ਨਿਉਂ ਕੇ ਜੋ ਚੱਲਿਆ ਪ੍ਰੇਮ ਨਾਲ,
ਉਨ੍ਹੇ ਸਾਰੇ ਸ਼ਾਹਾਂ-ਪਾਤਸ਼ਾਹਾਂ ਨੂੰ ਨਿਵਾਇਆ ਹੈ।

ਇਦ੍ਹਾ ਨਾਮ ਸੁਣ ਜਮ ਕਾਨੇ ਵਾਂਙ ਕੰਬਦਾ ਹੈ,
ਮੋਢਾ ਡਾਹ ਕੇ ਇਨ੍ਹੇ ਜੱਗ ਡੁੱਬਦਾ ਬਚਾਇਆ ਹੈ।
ਸਾਈਂ ਵੱਸ ਗਿਆ ਆ ਕੇ ਉਹਦੇ ਰੋਮ ਰੋਮ ਵਿੱਚ,
'ਗੁਜਰੀ ਦਾ ਸਾਈਂ' ਜਿਨ੍ਹੇ ਰਿਦੇ ’ਚ ਵਸਾਇਆ ਹੈ।

ਚਰਨਾਂ ਦੀ ਧੂੜੀ ਇਦ੍ਹੀ ਨਿਸਚੇ ਦੇ ਨਾਲ ਲੈ ਕੇ,
ਸੁਰਮਾ ਬਣਾ ਕੇ ਜਿਸ ਅੱਖੀਆਂ ’ਚ ਪਾ ਲਈ।
ਛੌੜ ਉਦ੍ਹੇ ਲੱਥ ਗਏ ਦੂਈ ਵਾਲੇ ਇੱਕੋ ਵਾਰ,
ਏਕਤਾ ਦੀ ਜੋਤ ਉਨ੍ਹੇ ਦਿਲ ’ਚ ਜਗਾ ਲਈ।
ਇਹਦੇ ਦਰਬਾਰ ਦੀਆਂ ਕਰੇ ਪਰਦੱਖਣਾਂ ਜੋ,
'ਵਾਟ' ਉਨ੍ਹੇ ਜਾਣ ਲੌ 'ਚੁਰਾਸੀ' ਦੀ ਮੁਕਾ ਲਈ।
ਆਤਮਾ ਦੀ ਮੈਲ ਉਦ੍ਹੀ ਲੱਥ ਗਈ ਪਲਾਂ ਵਿੱਚ,
ਇਦ੍ਹੀ ਅੱਖ ਵਿੱਚ ਜਿਨ੍ਹੇ ਟੁਬੀ ਆ ਕੇ ਲਾ ਲਈ।

ਸਾਨੂੰ ਜਿਸ ਚੁੱਕ ਚੁੱਕ ਲੀਤਾ ਗੋਦ ਆਪਣੀ ’ਚ,
ਉਹੋ ਦਸਮੇਸ਼ ਏਸ ਗੋਦੀ ’ਚ ਖਿਡਾਇਆ ਹੈ।
'ਗੰਗਾ' ਜਲ ਵਾਰਦੀ ਹੈ ਉਹਦੀ ਚਰਨ-ਧੂੜ ਉੱਤੋਂ,
ਗੰਗਾ ਮਾਂ ਦਾ ਪੋਤਰਾ ਇਹ ਜਿਸ ਨੇ ਧਿਆਇਆ ਹੈ।

ਇਦ੍ਹੇ ਬੂਹੇ ਵਿੱਚੋਂ ਜੇੜ੍ਹਾ ਲੰਘ ਆਇਆ ਨਿਹਚੇ ਨਾਲ,
ਉਦ੍ਹੇ ਲਈ ਜੂਨਾਂ ਵਾਲਾ ਬੂਹਾ ਬੰਦ ਹੋ ਗਿਆ।
ਇਦ੍ਹੇ ਨਾਲ ਛੁਹ ਕੇ ਲੋਹਾ ਪਾਰਸ ਦਾ ਰੂਪ ਹੋਇਆ,
'ਪਸਲੀ ਸ਼ੈਤਾਨ ਦੀ' ਤੋਂ 'ਹਾਥੀ ਦੰਦ ਹੋ ਗਿਆ।'

'ਝਾੜੂ ਬਰਦਾਰ' ਜਿਹੜਾ ਇਦ੍ਹੇ ਦਰਬਾਰ ਹੋਇਆ,
'ਤਾਜਦਾਰ ਹੋ ਗਿਆ' ਤੇ ਉਹ ਅਨੰਦ ਹੋ ਗਿਆ।
ਜਿਹੜਾ ਅੱਖਾਂ ਇਹਦੀਆਂ ਦਾ ਤਾਰਾ ਬਣ ਗਿਆ ਆ ਕੇ,
ਸਾਰੇ ਸੰਸਾਰ ਉਹ ਉਹੋ ਚੰਦ ਹੋ ਗਿਆ।

ਜਿਨ੍ਹੇ ਇਹਦੇ ਲੰਗਰ ਦੇ ਮਾਂਜੇ ਜੂਠੇ ਭਾਂਡੇ ਬਹਿ ਕੇ,
ਲਾਹ ਲਾਹ ਕੇ ਮੈਲ ਉਸੇ ਮਨ ਲਿਸ਼ਕਾਇਆ ਹੈ।
ਨੌਵੇਂ ਨਿੱਧਾਂ ਉਸ ਦੇ ਦਵਾਰੇ ਦੀਆਂ ਗੋਲੀਆਂ ਨੇ,
ਨੌਵਾਂ ਗੁਰੂ ਜਿੱਸ ਜਿੱਸ ਰਿੱਦੇ 'ਚ ਵਸਾਇਆ ਹੈ।

ਜਿਨ੍ਹੇ ਜਿਨ੍ਹੇ ਪ੍ਰੇਮ ਪਾਇਆ ਗੁਜਰੀ ਦੇ ਸਾਈਂ ਨਾਲ,
ਰੱਬ ਨਾਲ ਜਾਣੋਂ ਹੈ ਪ੍ਰੇਮ ਉਨ੍ਹੇਂ ਪਾ ਲਿਆ।
ਉਦ੍ਹੇ ਲਈ ਰਿਹਾ ਨਾ ਬੇਗਾਨਾ ਕੋਈ ਜੱਗ ਉੱਤੇ,
ਚੰਦ ਮੀਰੀ ਪੀਰੀ ਦੇ ਨੂੰ ਜਿਨ੍ਹੇ ਅਪਣਾ ਲਿਆ।
ਤੁੱਠ ਪਿਆ ਪੋਤਾ ਗੁਰੂ ਅਰਜਨ ਦਾ ਜਿਸ ਉੱਤੇ,
ਉਨ੍ਹੇਂ ਪੱਕੀ ਜਾਣ ਲੌ ਕਿ ਰੱਬ ਨੂੰ ਹੀ ਪਾ ਲਿਆ।
ਜਿਸ ਨੇ ਵਸਾਇਆ ਨੈਣੀਂ ਨੌਵਾਂ ਗੁਰੂ ਨਿਹਚੇ ਨਾਲ,
ਉਸ ਨੇ ਨਿਗਾਹਾਂ ਵਿੱਚ ਰੱਬ ਨੂੰ ਬਿਠਾ ਲਿਆ।

ਜਿਸ ਨੇ ਧਿਆਇਆ ਕੰਤ ਗੁਜਰੀ ਦਾ ਪ੍ਰੇਮ ਨਾਲ,
ਓਹਨੇ 'ਹਰ-ਥਾਵਾਂ' ਹਰੀ ਨਾਮ ਹੀ ਧਿਆਇਆ ਹੈ।
'ਤੀਰ' ਜਿਹੜਾ ਏਸ ਦੇ ਦਵਾਰੇ ਉੱਤੇ ਚੱਲ ਆਇਆ,
ਕਦੇ ਜੱਮ ਉਸ ਦੇ ਨਾ ਸਾਹਮਣੇ ਵੀ ਆਇਆ ਹੈ।



## 15.

# ਕਦੋਂ ?

ਜਦੋਂ ਖੂਹ ਤੇ ਨਾਲ ਗੁਲੇਲਿਆਂ ਦੇ,
ਘੜੀਆਂ ਟੁੱਟੀਆਂ ਕਿਸੇ ਪਨਿਹਾਰ ਦੀਆਂ।
ਨੌਂਵੇਂ ਪਾਤਸ਼ਾਹ ਨੂੰ ਦਿੱਲੀ ਲੈ ਟੁਰੀਆਂ,
ਆਹਾਂ ਜਦੋਂ ਇਸ ਹਿੰਦ ਦੁਖਿਆਰ ਦੀਆਂ।
ਕੇਸ-ਗੜ੍ਹ ਦੀ ਲਾਡਲੀ ਭੋਇੰ ਉੱਤੇ,
ਲਾਟਾਂ ਨਿਕਲੀਆਂ ਜਦੋਂ ਤਲਵਾਰ ਦੀਆਂ।
ਹੈਸਨ ਰੁੜ੍ਹਦੀਆਂ ਤੇਗ਼ ਦੀ ਧਾਰ ਅੰਦਰ,
ਜਦੋਂ ਤੇਜ਼ ਤੇਗ਼ਾਂ 'ਬਾਈ ਧਾਰ' ਦੀਆਂ।

ਮਾਤ ਕਰਦੀਆਂ ਸੀ ਜਦੋਂ ਪਾਤਸ਼ਾਹ ਨੂੰ,
ਚਾਲਾਂ ਰਣ ਅੰਦਰ 'ਦਲ ਸ਼ਿੰਗਾਰ' ਦੀਆਂ।
'ਤੀਰ' ਉਸ ਵੇਲੇ ਵੇਖਣ ਵਾਲੀਆਂ ਸਨ,
ਚੜ੍ਹਤਾਂ ਸ਼ੇਖ਼ ਮੇਰੇ 'ਸ਼ਾਹ-ਸਵਾਰ' ਦੀਆਂ।

ਜਦੋਂ ਦਲਾਂ ਦੀ ਮੱਚਦੀ ਰਾਸ ਅੰਦਰ,
ਤੇਗ਼ਾਂ ਨੰਗੀਆਂ ਹੋ ਨਾਚ ਕਰਦੀਆਂ ਸਨ।
ਜਦੋਂ ਬੀਰ ਬੱਦਲ ਵਾਂਙੂ ਗੱਜਦੇ ਸਨ,
ਗੜੇ ਵਾਂਗਰਾ ਗੋਲੀਆਂ ਵਰ੍ਹਦੀਆਂ ਸਨ।
ਹੈਸਨ ਰੱਤ ਦੇ ਜਦੋਂ ਦਰਿਆ ਵਹਿੰਦੇ,
ਵਾਂਙ ਮੱਛੀਆਂ ਦੇ ਲੋਥਾਂ ਤਰਦੀਆਂ ਸਨ।
ਕੱਛੂ-ਕੁੰਮਿਆਂ ਦੇ ਵਾਂਙ ਜਦੋਂ ਢਾਲਾਂ,
ਸੱਟਾਂ ਆਪਣੀ ਹਿੱਕ 'ਤੇ ਜਰਦੀਆਂ ਸਨ।

ਸੈਦ ਖ਼ਾਨ ਨੇ ਨੀਵੀਆਂ ਘਤੀਆਂ ਸੀ,
ਵੇਖ ਅੱਖੀਆਂ ਜਦੋਂ ਸਰਕਾਰ ਦੀਆਂ।
'ਤੀਰ' ਉਸ ਵੇਲੇ ਵੇਖਣ ਵਾਲੀਆਂ ਸਨ,
ਚੜ੍ਹਤਾਂ ਸ਼ੇਖ਼ ਮੇਰੇ 'ਸ਼ਾਹ-ਸਵਾਰ' ਦੀਆਂ।

ਕਾਲੀ ਘਟਾ ਵਾਂਙੂ ਜਦੋਂ ਫ਼ੌਜ ਸ਼ਾਹੀ,
ਆ ਕੇ ਪੁਰੀ-ਅਨੰਦ 'ਤੇ ਚੜ੍ਹੀ ਹੈਸੀ।
ਜਦੋਂ ਉੱਛਲਦੇ ਸਰਸਾ ਦੇ ਕੰਢਿਆਂ 'ਤੇ,
ਟੁੱਟੀ ਚਹੁੰਆਂ ਹੀ ਲਾਲਾਂ ਦੀ ਲੜੀ ਹੈਸੀ।

ਸਿਦਕਵਾਨ ਸਿਰ-ਲੱਥਾਂ ਦੀ ਰੱਤ ਅੰਦਰ,
ਰੰਗੀ ਜਦੋਂ ਚਮਕੌਰ ਦੀ ਗੜ੍ਹੀ ਹੈਸੀ।
ਛੱਡ ਚੁੱਕਾ ਸੀ ਜਦੋਂ 'ਅਜੀਤ' ਦੁਨੀਆਂ,
ਜਦੋਂ ਤੇਗ 'ਜੁਝਾਰ' ਨੇ ਫੜੀ ਹੈਸੀ।

ਹੈਸਨ ਅੱਖੀਆਂ ਸਾਹਮਣੇ ਜਦੋਂ ਪਈਆਂ,
ਲੋਥਾਂ ਲਾਲ ਅਜੀਤ ਜੁਝਾਰ ਦੀਆਂ।
'ਤੀਰ' ਓਸ ਵਲੇ ਵੇਖਣ ਵਾਲੀਆਂ ਸਨ,
ਚੜ੍ਹਤਾਂ ਸ਼ੋਖ਼ ਮੇਰੇ 'ਸ਼ਾਹ-ਸਵਾਰ' ਦੀਆਂ।

ਮਾਛੀਵਾੜੇ ਦੇ ਸੰਗਣੀਂ ਜੰਗਲੀਂ ਜਾ,
ਕੋਈ ਹਾਲ ਮੁਰੀਦਾਂ ਦਾ ਗਾ ਰਿਹਾ ਸੀ।
ਜਦੋਂ ਸਿਦਕ ਵਿੱਚ ਭਿੱਜਿਆ ਰਾਏ ਕੱਲ੍ਹਾ,
ਚਰਨ-ਧੂੜ ਲੈ ਕੇ ਮੱਥੇ ਲਾ ਰਿਹਾ ਸੀ।
ਜ਼ੋਰਾਵਰ ਤੇ ਫਤਹਿ ਦੀ ਹੱਡ-ਬੀਤੀ,
ਮਾਹੀ ਰੋ ਰੋ ਜਦੋਂ ਸੁਣਾ ਰਿਹਾ ਸੀ।
ਜਦੋਂ ਤੀਰ ਦੀ ਅਣੀ ਦੀ ਟੁੰਬ ਖਾ ਕੇ,
ਬੂਟਾ 'ਕਾਹੀ' ਦਾ ਪੁੱਟਿਆ ਜਾ ਰਿਹਾ ਸੀ।

ਹੈਸਨ ਅੱਖੀਆਂ ਦੇ ਅੰਦਰ ਰੜਕ ਰਹੀਆਂ,
ਇੱਟਾਂ ਜਦੋਂ ਸਰਹੰਦ-ਦੀਵਾਰ ਦੀਆਂ।
'ਤੀਰ' ਓਸ ਵੇਲੇ ਵੇਖਣ ਵਾਲੀਆਂ ਸਨ,
ਚੜ੍ਹਤਾਂ ਸ਼ੋਖ਼ ਮੇਰੇ 'ਸ਼ਾਹ-ਸਵਾਰ' ਦੀਆਂ।

ਆ ਕੇ ਜਦੋਂ ਖਿਦਰਾਣੇ ਦੀ ਢਾਬ ਉੱਤੇ,
ਸਿੱਖੀ-ਗਈ-ਹੋਈ ਸੂਰਮੇ ਮੋੜ ਰਹੇ ਸੀ।
ਜਾਨਾਂ ਤੋੜ ਰਣ-ਖੇਤ ਵਿੱਚ ਲੜੇ ਜਿਹੜੇ,
ਜਦੋਂ ਸਾਹ ਗਿਣ ਗਿਣ ਜਾਨਾਂ ਤੋੜ ਰਹੇ ਸੀ।
ਟੁੱਟੀ ਗੰਢਣੇ ਵਾਸਤੇ ਮਹਾਂ ਤਰਲੇ,
ਪ੍ਰਾਣ ਟੁੱਟਦਿਆਂ ਜਾਂ ਹੱਥ ਜੋੜ ਰਹੇ ਸੀ।
'ਜਾਣੀ ਜਾਣ' ਜਦੋਂ ਲੋਥਾਂ ਚਾਲੀਆਂ 'ਚੋਂ
'ਚੌਹਾਂ ਚੰਦਾਂ ਦੀ ਆਤਮਾ' ਲੋੜ ਰਹੇ ਸੀ।

ਜਦੋਂ ਨਾਲ ਰੁਮਾਲ ਦੇ ਪੂੰਝੀਆਂ ਸਨ,
ਹੰਝੂ ਆਪ ਮਹਾਂ ਸਿੰਘ ਸਰਦਾਰ ਦੀਆਂ।
'ਤੀਰ' ਓਸ ਵੇਲੇ ਵੇਖਣ ਵਾਲੀਆਂ ਸਨ,
ਚੜ੍ਹਤਾਂ ਸ਼ੋਖ਼ ਮੇਰੇ ਸ਼ਾਹ-ਸਵਾਰ ਦੀਆਂ।

## 16.

# ਸਰਹੰਦ ਦੀ ਗਰਦ ਅੰਦਰ

ਲਹੂ-ਭਿੰਨੀ ਸਰਹੰਦ ਦੀ ਗਰਦ ਅੰਦਰ,
ਮੈਨੂੰ ਦੂਰੋਂ ਸ਼ਹੀਦਾਂ ਦਾ ਦਰ ਦਿੱਸਿਆ।
ਓਸ ਦਰ ਅੰਦਰ ਜਦੋਂ ਲੰਘਿਆ ਮੈਂ,
ਲਹੂ-ਭਿੰਨਾ ਕੁਰਬਾਨੀ ਦਾ ਘਰ ਦਿੱਸਿਆ।
ਓਸ ਘਰ ਦੀ ਇੱਕ ਇੱਕ ਇੱਟ ਅੰਦਰ,
ਸੂਹੇ ਰੰਗ ਵਿੱਚ ਖ਼ੂਨ ਨਿਡੱਰ ਦਿੱਸਿਆ।
ਓਸ ਖ਼ੂਨ ਅੰਦਰ ਜਦੋਂ ਝਾਤ ਮਾਰੀ,
ਸਾਖਯਾਤ ਬੈਠਾ ਕਲਗੀਧਰ ਦਿੱਸਿਆ।

ਕਲਗੀਧਰ ਦੀ ਜਗਦੀ ਜੋਤ ਅੰਦਰ,
ਚਾਨਣ ਸਿਦਕ ਦਾ ਇੱਕ ਅਮਰ ਦਿੱਸਿਆ।
'ਤੀਰ' ਓਸ ਚਾਨਣ ਅੰਦਰ ਮੌਤ ਵਰਦਾ,
ਮੈਨੂੰ 'ਫ਼ਤਹ' ਅਤੇ 'ਜ਼ੋਰਾਵਰ' ਦਿੱਸਿਆ।

ਫੇਰ ਉੱਜੜੇ ਥੇਹ ਦੀ ਸ਼ਕਲ ਵਿੱਚੋਂ,
ਖ਼ੂਨੀ ਰੰਗ ਦੀ ਇੱਕ ਨੁਹਾਰ ਦਿੱਸੀ।
ਓਸ ਖ਼ੂਨੀ ਨੁਹਾਰ ਦੇ ਰੂਪ ਅੰਦਰ,
ਜ਼ੋਰ-ਜ਼ੁਲਮ ਦਾ ਰੂਪ ਤਲਵਾਰ ਦਿੱਸੀ।
ਤਿੱਖੀ ਓਸ ਤਲਵਾਰ ਦੀ ਧਾਰ ਅੰਦਰ,
ਅਜਬ ਤਰ੍ਹਾਂ ਦੀ ਆਈ ਬਹਾਰ ਦਿੱਸੀ।
ਖਿੜੇ ਫੁੱਲ ਦੋ ਦਿੱਸੇ ਦੀਵਾਰ ਅੰਦਰ,
ਉੱਤੇ ਸਿਦਕ ਦੀ ਪੈਂਦੀ ਫੁਹਾਰ ਦਿੱਸੀ।

ਇੱਟਾਂ ਸਿਰਾਂ ਦੀਆਂ ਲਹੂ ਮਿੱਝ ਗਾਰਾ,
ਬਣਦਾ, ਨਵਾਂ ਓਥੇ ਸਿਦਕ-ਸੱਰ ਦਿੱਸਿਆ।
'ਤੀਰ' ਫ਼ਤਹ ਕਰਦਾ ਫ਼ਤਹ ਸਿੰਘ ਦਿੱਸਿਆ,
ਜ਼ੋਰਾਵਰ ਜਿੱਤਦਾ ਜ਼ੋਰਾਵਰ ਦਿੱਸਿਆ।

ਜਦੋਂ ਬੁਰਜ ਡਿੱਠਾ ਮਾਤਾ ਗੁਜਰੀ ਦਾ,
ਗਈ ਗੁੱਜਰੀ ਗੱਲ ਨਜ਼ੀਰ ਬਣ ਗਈ।
ਨਿਗ੍ਹਾ ਓਸ ਨਜ਼ੀਰ ਤੇ ਪੈਂਦਿਆਂ ਈ,
ਅਜਬ ਰੰਗ ਦੀ ਇੱਕ ਤਸਵੀਰ ਬਣ ਗਈ।

ਨਿਗੀ ਉਹ ਤਸਵੀਰ ਤਸਵੀਰ ਨਹੀਂ ਸੀ,
ਤਵਾਰੀਖ਼ ਦੀ ਇੱਕ ਜ਼ੰਜੀਰ ਬਣ ਗਈ।
ਉਹ ਜ਼ੰਜੀਰ ਆ ਕੇ ਮੇਰੇ ਮਨ ਅੰਦਰ,
ਵੱਖੋ-ਵੱਖਰੇ ਤਿੰਨ ਸਰੀਰ ਬਣ ਗਈ।

ਭੋਲੇ ਮੁੱਖੜੇ ਸ਼ਾਨ ਦੁਮਾਲਿਆਂ ਦੀ,
ਬੁਰਜ ਵਿੱਚ ਇੱਕ ਝਾਕਾ ਅਜੱਰ ਦਿੱਸਿਆ।
'ਤੀਰ' ਕੱਕਰੀ ਰਾਤ ਵਿੱਚ ਸਣੇ ਦਾਦੀ,
ਸੁੱਤਾ ਫ਼ਤਹ ਅਤੇ ਜ਼ੋਰਾਵਰ ਦਿੱਸਿਆ।

ਫੇਰ ਬੁਰਜ ਦੇ ਅੰਦਰੋਂ ਦਰਦ-ਭਿੱਜੀ,
ਅੰਬਰ ਵੱਲ ਇੱਕ ਉੱਠਦੀ ਆਹ ਦਿੱਸੀ।
ਓਸ ਆਹ ਦੀ ਅੱਗ ਦੇ ਵਿੱਚ ਸੜ ਕੇ,
ਹੁੰਦੀ ਜ਼ੁਲਮ ਦੀ ਤੇਗ਼ ਸਵਾਹ ਦਿੱਸੀ।
ਪਾ ਕੇ ਓਸ ਸਵਾਹ ਨੂੰ ਸਿਰ ਅੰਦਰ,
ਮੁਗ਼ਲ-ਬੰਸ ਹੁੰਦੀ ਖ਼ਾਕਸ਼ਾਹ ਦਿੱਸੀ।
ਖ਼ਾਕਸ਼ਾਹਾਂ ਦੇ ਉੱਜੜੇ ਥੇਹ ਉੱਤੇ,
ਚੰਦਾਂ ਲਈ ਬਣ ਗਈ ਈਦਗਾਹ ਦਿੱਸੀ।

'ਤੀਰ' ਖ਼ੂਨੀ ਸਰਹੰਦ ਦੀ ਹੱਦ ਅੰਦਰ,
ਜੋ ਵੀ ਨੈਣ ਦਿੱਸਿਆ, ਹੋਇਆ ਤਰ ਦਿੱਸਿਆ।
ਹਰ ਇੱਕ ਹੰਝੂ ਅੰਦਰ ਜਦੋਂ ਡਿੱਠਾ,
ਬੈਠਾ ਫ਼ਤਹ ਅਤੇ ਜ਼ੋਰਾਵਰ ਦਿੱਸਿਆ।



## 17.

# ਅੰਮ੍ਰਿਤ

ਗੁਰ ਕਲਗੀ ਵਾਲੇ, ਇੱਕ ਕਲਾ ਵਿਖਾਈ।
ਉਸ ਧੁਰ ਤੋਂ ਲੈ ਲਈ, ਭਗਤੀ ਸੱਚਿਆਈ।
ਫਿਰ ਉਸ ਵਿੱਚ ਪਾ ਲਈ, ਆਪਣੀ ਗੁਰਿਆਈ।
ਫਿਰ ਪਾ ਲਈ ਦਿਲ ਦੀ, ਗਰਮੀ ਠੰਢਿਆਈ।

ਬੇਦੋਸ਼ ਦੇ ਹੰਝੂ, ਪਾਣੀ ਥਾਂ ਪਾਏ,
ਤੇ ਦਰਦ ਦਿਲਾਂ ਦੇ, ਮਾਤਾ ਜੀ ਲਿਆਏ।
ਲੋਕਾਂ ਨੇ ਜੋ ਸਮਝੇ, ਅੱਜ ਤੀਕ ਪਤਾਸੇ,
ਉਹ ਪਤਾਸੇ ਨਹੀਂ ਸਨ, ਸਨ ਮਾਂ ਦੇ ਦਿਲਾਸੇ।

ਦੁਖਿਆਰ ਦਾ ਹਿਰਦਾ, ਫਿਰ ਬਾਟਾ ਬਣ ਕੇ,
ਇਹ ਅਦਭੁਤ ਨੁਸਖ਼ਾ, ਵਿੱਚ ਉਸ ਦੇ ਪਾ ਕੇ।
ਖੰਡੇ ਦੀਆਂ ਅਣਖਾਂ, ਫੜ ਫੇਰ ਘਸਾਈਆਂ,
ਨਿਰਵੈਰ-ਪੁਣੇ ਦੀਆਂ, ਲੱਖ ਰਗੜਾਂ ਲਾਈਆਂ।

ਫਿਰ ਨਿਰਭਉ ਰੰਗ ਦੀ, ਰਜ ਗਾਵੀ ਬਾਣੀ,
ਇਉਂ ਅੰਮ੍ਰਿਤ ਹੋਇਆ, ਸੁਣ ਸੁਣ ਕੇ ਪਾਣੀ।
ਇਹ ਜਿਸ ਜਿਸ ਪੀਤਾ, ਉਸ ਪਲਟੀ ਕਾਂਇਆਂ,
ਕੀੜੀ ਪੀ ਪਾ ਲਈ, ਹਾਥੀ ਦੀ ਪਾਂਇਆਂ।

ਚਿੜੀਆਂ ਪੀ ਕੀਤਾ, ਹੱਸ ਬਾਜ ਦਾ ਧਾਮਾ,
ਪੀ ਗਿੱਦੜਾਂ ਲੀਤਾ, ਝਟ ਸ਼ੇਰ ਦਾ ਜਾਮਾ।
ਇਹ ਜਿਸ ਦੇ ਸਿਰ 'ਤੇ, ਬਣ ਬਰਕਤ ਵਰ੍ਹਿਆ,
ਸਿਰ ਉਸ ਨੇ ਆਪਣਾ ਹਸ ਹੱਥ ਤੇ ਧਰਿਆ।

ਜਿਸ ਜਿਸ ਦੀ ਨਾੜੀਂ, ਇਸ ਗੇੜੇ ਲਾਏ,
ਉਸ ਚੜ੍ਹ ਚੜ੍ਹ ਚਰਖੀਂ, ਚਾਤਰ ਚਕਰਾਏ।
ਜਿਸ ਜਿਸ ਨੂੰ ਇਸ ਨੇ, ਆਪਣੇ ਰੰਗ ਰੰਗਿਆ,
ਫੜ ਖੋਪਰ ਖਪਰੀ, ਉਸ ਸਿਦਕ ਹੀ ਮੰਗਿਆ।

ਜਿਸ ਮੂੰਹ ਇਹ ਪੀਤਾ, ਉਸ ਮੂੰਹ 'ਤੇ ਲਾਲੀ,
ਉਹ ਮੌਤ ਨੂੰ ਮਾਰੇ, ਹੋ ਅਮਰ-ਅਕਾਲੀ।
ਪੀ ਪੀ ਕੇ ਇਸ ਨੂੰ, ਡੰਝ ਲਾਹੀ ਕਈਆਂ,
ਧੁੰਮਾਂ ਹਨ ਇਦ੍ਹੀਆਂ, ਜੱਗ ਅੰਦਰ ਪਈਆਂ।

ਮਾਵਾਂ ਨੂੰ ਰੰਗਣਾਂ, ਜਦ ਇਸ ਦੀਆਂ ਚੜ੍ਹੀਆਂ,
ਗਲ ਹਾਰ ਪੁਆ ਲਏ, ਲਾਲਾਂ ਦੀਆਂ ਲੜੀਆਂ।
ਪੀ ਇਸ ਨੂੰ ਸਿਦਕੀ, ਕਈ ਜੌਹਰ ਵਿਖਾ ਗਏ,
ਸ਼ਾਹ ਰਗ 'ਤੇ ਰੱਖ ਕੇ, ਫਟ ਤੇਗ਼ ਨੂੰ ਲਾ ਗਏ।

ਜੋ ਇਸ ਦੇ ਕੰਡੇ, ਤੁੱਲਿਆ ਸਿਰ-ਸਾਵਾਂ,
ਦੁਸ਼ਮਣ ਲਈ ਉਸ ਦਾ, ਹਊਆ ਪਰਛਾਵਾਂ।
ਇੱਕ ਬੂੰਦ ਵੀ ਇਸ ਦੀ, ਮੂੰਹ ਜਿਸ ਦੇ ਪੈ ਗਈ,
ਸਭ ਦੂਈ ਉਸ ਦੀ, ਉਹ ਰੋੜ੍ਹ ਕੇ ਲੈ ਗਈ।

ਜੇ ਵੈਰੀ ਸੱਦੇ, ਉਹ ਭੱਜ ਭੱਜ ਜਾਵੇ,
ਕਹਿ ਮਾਂ-ਪਿਓ ਜਾਇਆ, ਗਲਵੱਕੜੀ ਪਾਵੇ।
ਜਿਸ ਦੇ ਲੂੰ ਲੂੰ ਵਿੱਚ, ਇਹ ਅੰਮ੍ਰਿਤ ਰਚਿਆ,
ਕੁਰਬਾਨੀ ਕਰ ਉਹ, ਹੋ ਅੰਗ ਅੰਗ ਨੱਚਿਆ।

ਇਸ ਭੂਤ ਭਰਮ ਦੇ, ਪੈਰਾਂ ਤੋਂ ਉਖੇੜੇ,
ਇਸ ਛੂਤ ਦੇ ਡੋਬੇ, ਭਰ ਭਰ ਕੇ ਬੇੜੇ।
ਜੋ ਇਸ ਦੇ ਅੰਦਰ, ਗਰਮਾਈ ਆ ਗਈ,
ਤਾਂ ਰਣ ਦੇ ਅੰਦਰ, ਚੰਡੀ ਚਮਕਾਂ ਗਈ।

ਜੋ ਠੰਢਕ ਹੋ ਕੇ, ਇਹ ਕਿੱਧਰੇ ਵੱਸਿਆ,
ਤਦ ਡਾਂਗ 'ਤੇ ਗੋਲੀ, ਇਹ ਖਾ ਖਾ ਹੱਸਿਆ।
ਮੈਂ ਇਸ ਦੇ ਆਸ਼ਕ, ਰਣ ਲੜਦੇ ਵੇਖੇ,
ਇਸ ਦੇ ਪਰਵਾਨੇ, ਅੱਗ ਸੜਦੇ ਵੇਖੇ।

ਇਹ ਜਿਸ ਜਿਸ ਪੀਤਾ, ਉਹ ਮੋਹਰਾ ਪੱਕਿਆ।
ਉਹ ਮੌਤ ਨੂੰ ਮਾਰੇ, ਜਿਸ ਅੰਮ੍ਰਿਤ ਛੱਕਿਆ।



## 18.

# ਦਸਮੇਸ਼ ਦਾ ਅਦਲ

ਲੌ ਜੀ! ਸੁੱਤਿਆਂ ਸੁੱਤਿਆਂ ਅੱਜ ਰਾਤੀਂ,
ਮੈਂ ਜਾ ਪਹੁੰਚਿਆ ਜਿਸ ਦਰਬਾਰ ਅੰਦਰ।
ਉੱਥੇ ਅਣਖ ਵੇਖੀ ਸਾਣ ਚੜ੍ਹੀ ਹੋਈ,
ਜਿੱਠੀ ਜ਼ਿੰਦਗੀ ਤੇਜ਼ ਤਲਵਾਰ ਅੰਦਰ।
ਵੇਖੇ ਦੇਵੀਆਂ-ਦੇਵਤੇ ਨਿਵੇਂ ਹੋਏ,
ਸ਼ਹਿਨਸ਼ਾਹ ਦੇ ਦਿਲੀ ਸਤਕਾਰ ਅੰਦਰ।
ਚਾਰ ਲਾਲ ਪ੍ਰੋਏ ਹੋਇ ਨਜ਼ਰ ਆਏ,
ਜੋਬਨ-ਮਤੀ ਕੁਰਬਾਨੀ ਦੇ ਹਾਰ ਅੰਦਰ।

ਸੋਭੇ ਸ਼ਹਿਨਸ਼ਾਹ ਦੇ ਸੀਸ 'ਤਾਜ ਕਲਗੀ',
ਪਿਆ ਹੱਥ ਉੱਤੇ ਬਾਜ ਸੱਜਦਾ ਸੀ।
ਵੇਖ ਵੇਖ ਕੇ ਪਈ ਸੀ ਭੁੱਖ ਲਹਿੰਦੀ,
ਐਪਰ ਤਕਦਿਆਂ ਦਿੱਲ ਨਾ ਰੱਜਦਾ ਸੀ।

ਸ਼ਹਿਨਸ਼ਾਹ ਦੇ ਓਸ ਦਰਬਾਰ ਅੰਦਰ,
ਹੱਥ ਬੰਨ੍ਹ ਕੇ 'ਬੀਰਤਾ' ਖੜ੍ਹੀ ਵੇਖੀ।
ਸੀਸ ਆਪਣੇ ਰੱਖੇ ਹਥੇਲੀਆਂ 'ਤੇ,
ਪੰਜਾਂ ਪਿਆਰਿਆਂ ਲਾਲਾਂ ਦੀ ਲੜੀ ਵੇਖੀ।
ਜਾਮ ਇਸ਼ਕ ਇਲਾਹੀ ਦੇ ਜਿਨ੍ਹਾਂ ਪੀਤੇ,
ਰੰਗਣ ਨਾਮ ਦੀ ਉਨ੍ਹਾਂ 'ਤੇ ਚੜ੍ਹੀ ਵੇਖੀ।
ਐਪਰ ਸਾਹਮਣੇ ਈ ਐਨ ਸ਼ਹਿਨਸ਼ਾਹ ਦੇ,
ਇੱਕ ਸਿੱਖ ਨੂੰ ਲੱਗੀ ਹਥਕੜੀ ਵੇਖੀ।

ਰੰਗ ਉੱਡਿਆ ਨਿਗ੍ਹਾ ਸੀ ਝਵੀਂ ਹੋਈ,
ਪਿਆ ਅੱਖੀਓਂ ਛਮ ਛਮ ਵੱਸਦਾ ਸੀ।
'ਕੀਤੀ ਏਸ ਨੇ ਕੋਈ ਕਰਤੂਤ ਕਾਲੀ',
ਇਹ ਮੁਹਾਂਦਰਾ ਓਸ ਦਾ ਦੱਸਦਾ ਸੀ।

ਅੱਖਾਂ ਧੱਸ ਕੇ ਖੁੱਡਿਆਂ ਵਿੱਚ ਵੜੀਆਂ,
ਮੁਰਦਿਹਾਣ ਸੀ ਮੂੰਹ 'ਤੇ ਛਾਈ ਹੋਈ।
ਘੜੀ ਘੜੀ ਬੁਲ੍ਹਾਂ ਉੱਤੇ ਜੀਭ ਫੇਰੇ,
ਕਿਸੇ ਸੋਚ ਅੰਦਰ ਨੀਵੀਂ ਪਾਈ ਹੋਈ।

ਦੋਹਰੀ ਪੱਗ ਬੱਧੀ, ਗਲੇ ਕੋਟ ਘੁਟਵਾਂ,
ਦਰਜਨ ਬੀੜਿਆਂ ਦੀ ਜਿਸ ਨੂੰ ਲਾਈ ਹੋਈ।
ਹੈਂਡ ਬੈੱਗ ਹੱਥੀਂ, ਘੜੀ ਗੁੱਟ ਉੱਤੇ,
ਪੈਰੀਂ ਪੰਪ ਸ਼ੂ ਕੀਮਤੀ ਪਾਈ ਹੋਈ।

ਤੇਗ਼ ਗਾਤਰੇ ਦੀ ਰਹਿਤਵਾਨ ਦਿੱਸੇ,
ਜਾਪੇ ਸ਼ਕਲ ਵੱਲੋਂ ਸਿਦਕਵਾਨ ਹੈ ਇਹ।
ਹੱਥ ਜੋੜ ਕੇ ਕਿਹਾ ਅਰਦਾਸੀਏ ਨੇ :
"ਜਾਣੀ ਜਾਣ ਜੀ ਤਕੋ! ਪਰਧਾਨ ਹੈ ਇਹ।

ਸੇਵਕ ਜਾਣ ਕੇ ਇਸੇ ਨੂੰ ਸੌਂਪੀਆਂ ਸੀ,
ਤੁਸਾਂ ਕੁੰਜੀਆਂ ਗੁਰੂ-ਅਸਥਾਨ ਦੀਆਂ।
ਸਿਓਂਕ ਵਾਂਙ ਪਰ ਨਿਕਲੀਆਂ ਪਾਤਸ਼ਾਹ ਜੀ,
ਕਾਰਾਂ ਕੋਝੀਆਂ ਏਸ ਸ਼ੈਤਾਨ ਦੀਆਂ।
ਗੋਲਕ ਗੁਰੂ ਦੀ ਤੇ ਖੀਸਾ ਪੁਰ ਆਪਣਾ,
ਕਾਰਾਂ ਹੈਨ ਏਸੇ ਬੇ-ਈਮਾਨ ਦੀਆਂ।
ਤਲਬ ਕੱਟ ਕੇ ਖਾਵਣੀ ਸੇਵਕਾਂ ਦੀ,
ਧੁੰਮਾਂ ਹੈਨ ਜੋ ਏਸ ਪਰਧਾਨ ਦੀਆਂ।

ਚੂਨੇ-ਗੱਚ ਕਬਰ, ਬੇਈਮਾਨ ਮੁਰਦਾ,
ਹੋਰ ਅੰਦਰੋਂ ਤੇ ਬਾਹਰੋਂ ਹੋਰ ਹੈ ਇਹ।
ਏਸੇ ਲਈ ਹਜ਼ੂਰ ਦੇ ਪੇਸ਼ ਕੀਤਾ,
ਸ਼ਕਲ ਸਾਧ ਦੀ ਹੈ! ਵਿੱਚੋਂ ਚੋਰ ਹੈ ਇਹ।

ਝੂਠੇ ਬਿੱਲ ਇਸ ਕਈ ਵਸੂਲ ਕੀਤੇ,
ਕਈ ਜਾਹਲੀ ਰਸੀਦਾਂ ਵੀ ਕੱਟੀਆਂ ਹਨ।
ਏਸੇ ਚੋਰ ਨੇ ਗੋਲਕ ਨੂੰ ਸੰਨ੍ਹ ਲਾ ਲਾ,
ਕਈ ਟੋਰੀਆਂ ਹੁੰਡੀਆਂ-ਹੱਟੀਆਂ ਹਨ।
ਲੰਗਰ ਵਿੱਚ ਛਟਾਂਕ ਜੇ ਘਿਉ ਲੱਗਾ,
ਲੇਖੇ ਵਿੱਚ ਇਸ ਲਿੱਖੀਆਂ ਵੱਟੀਆਂ ਹਨ।
ਇਨ੍ਹੇ ਮੈਂਬਰੀ ਲਈ ਸ਼ਰਾਬ ਦੀਆਂ,
ਸੈਆਂ ਮੂਧੀਆਂ ਕੀਤੀਆਂ ਮੱਟੀਆਂ ਹਨ।

ਇਦ੍ਹਾ ਨਹੀਂ ਹੋਇਆ ਪੂਰਾ 'ਜਲ-ਪਾਣੀ',
ਖ਼ਰਚ ਖ਼ਰਚ ਖ਼ਜ਼ਾਨਾ ਵੀ ਥੁੜ ਗਿਆ ਹੈ।
ਜਾਣੀ-ਜਾਣ ਜੀ! ਲਿਖਦਿਆਂ ਇਦ੍ਹਾ ਲੇਖਾ,
ਮੇਰੀ ਕਲਮ ਦਾ ਮੂੰਹ ਵੀ ਮੁੜ ਗਿਆ ਹੈ।"

ਸੁਣੀ ਗੱਲ ਜਾਂ ਇਉਂ ਅਰਦਾਸੀਏ ਦੀ,
ਸ਼ਹਿਨਸ਼ਾਹ ਜੀ ਹੋ ਕੇ ਹੈਰਾਨ ਵੇਖਣ।

ਕਦੇ ਸਿੱਖ ਦੇ ਹੱਥ ਦਾ ਕੜਾ ਵੇਖਣ,
ਕਦੇ ਗਾਤਰੇ ਪਈ ਕਿਰਪਾਨ ਵੇਖਣ।
ਕਦੇ ਹੱਥ ਦੀ ਪਏ ਹੱਥਕੜੀ ਵੇਖਣ,
ਕਦੇ ਦੋਹਰੀ ਦਸਤਾਰ ਦੀ ਸ਼ਾਨ ਵੇਖਣ।
ਸੁਘੜ ਜੱਜ ਕੋਈ ਫ਼ੈਸਲਾ ਜਿਵੇਂ ਲਿਖਦਾ,
ਏਸ ਰੰਗ ਵਿੱਚ ਪਏ ਸੁਲਤਾਨ ਵੇਖਣ।

ਬੜੀ ਦੇਰ ਪਿਛੋਂ ਅੱਖਾਂ ਲਾਲ ਕਰ ਕੇ,
ਬੋਲੇ : "ਦੱਸ ਕੀ ਸਿੱਖੀ ਦੀ ਸ਼ਾਨ ਹੈ ਇਹ ?
ਵੇਖੋ ਮੇਰੀ ਦਰਗਾਹ ਦੇ ਸਿਦਕਵਾਨੋ!
ਚੋਰ ਬਣ ਕੇ ਆਇਆ ਪਰਧਾਨ ਹੈ ਇਹ।"

ਫੇਰ ਕਹਿਣ ਲੱਗੇ : "ਸਿੱਖਾ! ਦੱਸ ਤਾਂ ਸਹੀ,
ਕਿਹੜੀ ਗੱਲ ਦਾ ਹੋਇਆ ਜਨੂਨ ਤੈਨੂੰ।
ਅੱਖਾਂ ਹੁੰਦਿਆਂ ਹੋ ਗਿਓਂ ਕਿਵੇਂ ਅੰਨ੍ਹਾ?
ਕਰਨਾ ਪਿਆ ਇਖ਼ਲਾਕ ਦਾ ਖ਼ੂਨ ਤੈਨੂੰ।
'ਪਾ ਕੇ ਤੇਲ ਵਿੱਚ ਸਾੜੇ ਮਸੰਦ ਜਾਵਣ',
ਮੇਰਾ ਪਤਾ ਨਹੀਂ ਕਿਉਂ ਕਾਨੂੰਨ ਤੈਨੂੰ?
ਹੱਛਾ! ਮਾਇਆ-ਮੋਹ ਹੈਂ ਬਹੁਤ ਕਰਦਾ,
ਦਿੱਤੀ ਅੱਜ ਤੋਂ ਸੱਪ ਦੀ ਜੂਨ ਤੈਨੂੰ।"

ਏਨਾ ਕਹਿੰਦਿਆਂ ਸੋਢੀ ਸੁਲਤਾਨ ਦੀਆਂ,
'ਤੀਰ' ਅੱਖੀਆਂ ਉੱਛਲ ਕੇ ਡੁਲ੍ਹ ਗਈਆਂ।
'ਅਦਲ' ਵੇਖ ਕੇ ਕੰਬਣੀ ਛਿੜੀ ਮੈਨੂੰ,
ਡਰ ਦੇ ਮਾਰਿਆਂ ਅੱਖੀਆਂ ਖੁੱਲ੍ਹ ਗਈਆਂ।



## 19.

# ਪਾਂਡੀ ਪਾਤਸ਼ਾਹ

ਕੋਈ ਰੋਕੇ ਭਲਾ ਕਿਵੇਂ, ਸਾਹਿਬ ਦੇ ਭਾਣੇ ਨੂੰ।
ਇੱਕ ਵੇਲਾ ਐਸਾ ਵੀ, ਆਇਆ ਇਸ ਧਰਤੀ ’ਤੇ,
ਦਾਤਾ ਵੀ ਸਹਿਕ ਗਿਆ, ਜਦ ਇੱਕ ਇੱਕ ਦਾਣੇ ਨੂੰ।

ਭੁੱਖੇ ਬਘਿਆੜ ਜਿਉਂ, ਆ ਕਹਿਰੀ ਕਾਲ ਪਿਆ।
ਧਰਤੀ ਇਹ ਭਾਗ-ਭਰੀ, ਪੰਜਾਂ ਦਰਿਆਵਾਂ ਦੀ,
ਮੂੰਹ ਆਈ ਆਫ਼ਤ ਦੇ, ਕੋਈ ਉਲਟਾ ਫ਼ਾਲ ਪਿਆ।

ਮੁਟਿਆਰਾਂ ਕੁੜੀਆਂ ਵੀ, ਪੂਣੀ ਜਿਉਂ ਹੋ ਗਈਆਂ।
ਪਿਤ ਪੈ ਗਏ ਭੋਖੋਂ ਦੇ, ਸਭ ਛੈਲ ਜਵਾਨਾਂ ਨੂੰ,
ਰੱਤਾਂ ਵਿੱਚ ਨਾੜਾਂ ਦੇ, ਸੁੱਕੀਆਂ ਤੇ ਖਲੋ ਗਈਆਂ।

ਬੁੱਢਿਆਂ ਦਾ ਹਾਲ ਬੁਰਾ, ਗਭਰੂ ਵੀ ਝੁਕ ਗਏ ਸਨ।
ਨਾ ਪੇਟ ਪਿਆ ਝੁਲਕਾ, ਨਾ ਭੁੱਖ ਦੀ ਅੱਗ ਬੁੱਝੀ,
ਮਾਵਾਂ ਦੀ ਛਾਤੀ ’ਚੋਂ, ਦੁੱਧ ਸੜ ਸੜ ਸੁੱਕ ਗਏ ਸਨ।

ਕਈ ਹੀਰੇ ਮਾਵਾਂ ਦੇ, ਲੱਖ ਤਰਲੇ ਕਰਨ ਲੱਗੇ।
ਚੁੰਘ ਚੁੰਘ ਕੇ ਥਣ ਸੁੱਕੇ, ਲੈ ਲੈ ਵਿਲਕਣੀਆਂ,
ਜਦ ਜੀਵਨ ਜੋਗੇ ਵੀ, ਲੁਛ ਲੁਛ ਕੇ ਮਰਨ ਲੱਗੇ।

ਪੰਜਾਬੀ ਰਾਜ ਤੋਂ, ‘ਰਣਜੀਤ’ ਪਿਆਰੇ ਤੋਂ।
ਇਹ ਝਾਕੀ ਦਰਦਾਂ ਦੀ, ਤਦ ਗਈ ਸਹਾਰੀ ਨਾ।
ਦੁਖੀਆਂ ਦੇ ਦਰਦੀ ਤੋਂ, ਲਿਸਿਆਂ ਦੇ ਸਹਾਰੇ ਤੋਂ।

ਢੰਡੋਰਾ ਦੇ ਦਿੱਤਾ, ਹੋਕਾ ਫਿਰਵਾ ਦਿੱਤਾ।
ਪਤਣਾਂ ਚੌਰਾਹਿਆਂ ’ਤੇ, ਸ਼ਾਹੀ ਦਰਵਾਜ਼ੇ ’ਤੇ।
ਇਹ ਮੋਟੇ ਅੱਖਰਾਂ ਵਿੱਚ, ਲਿਖ ਕੇ ਲਗਵਾ ਦਿੱਤਾ :

"ਰਾਜਾ ਤਾਂ 'ਰਾਖਾ ਹੈ', 'ਭੰਡਾਰਾ ਪਰਜਾ ਦਾ'।"
ਤੜਕੇ ਤੋਂ ਸ਼ਾਮਾਂ ਤੱਕ, ਦਰਵਾਜ਼ੇ ਖੁੱਲ੍ਹੇ ਹਨ।
ਅੰਨ ਹਰ ਕੋਈ ਲੈ ਜਾਵੇ, ਹੈ ਸਾਰਾ ਪਰਜਾ ਦਾ।

ਇੱਕ ਵਾਰੀ ਜਿਤਨੇ ਵੀ, ਕੋਈ ਚਾ ਕੇ ਲੈ ਜਾਵੇ।
ਹਿੰਦੂ ਸਿੱਖ ਮੁਸਲਮ ਦਾ, ਕੋਈ ਮੂਲ ਮੁਲਾਹਜ਼ਾ ਨਹੀਂ।
ਹੈ ਜਿਸ ਨੂੰ ਲੋੜ ਬਣੀ, ਉਹ ਆ ਕੇ ਲੈ ਜਾਵੇ।"

ਸੁੰਞੇ ਜਿਹੇ ਕੂਚੇ ਵਿੱਚ, ਲਾਹੌਰ ਦੀ ਵਾਸੀ ਵਿੱਚ।
ਇੱਕ ਮੋਚੀ-ਬੱਚੜੇ ਦੀ, ਕੰਨੀਂ ਇਹ ਭਿਣਕ ਪਈ।
ਇੱਕ 'ਆਸਾ' ਚਮਕ ਪਈ, ਝਟ ਆਣ 'ਉਦਾਸੀ' ਵਿੱਚ।

ਝਟ ਬੂਹਿਓਂ ਅੰਦਰ ਹੋ, ਦਾਦੇ ਦੁਖਿਆਰੇ ਨੂੰ।
ਇਉਂ ਪੋਤਾ ਕਹਿਣ ਲੱਗਾ, ਢਿੱਡ ਉੱਤੇ ਹੱਥ ਧਰ ਕੇ।
ਭੁੱਖਾਂ ਦੇ ਰੁਲਾਏ ਨੂੰ, ਵਖਤਾਂ ਦੇ ਮਾਰੇ ਨੂੰ।

"ਬਾਬਾ ਦੀ 'ਲਾਦੇ' ਦਾ, ਤਹਿ ਦਿਆ 'ਪਛਾਹੀ' ਹੈ।
ਲਾਦੇ ਦੇ ਮਹਿਲਾਂ ਤੋਂ, ਛਬ ਦਾਣੇ ਲੈ ਆਵੇ।
ਉੱਥੇ ਤੋਈ ਧਾਟਾ ਨਹੀਂ, ਅਦ-ਬੇ-ਪਲਵਾਹੀ ਹੈ।

ਜੇ ਮੇਲੇ ਨਾਲ ਤਲੋਂ, ਦਾਣੇ ਲੈ ਆਵਾਂ ਦੇ।
ਦੰਦੋਲੀ ਉਲ੍ਹੇ ਕਲੋ, ਮੈਂ ਫਲ ਤੇ ਤੁਲਦਾ ਹਾਂ।
ਜੇ ਤਲ 'ਤੇ ਲੈ ਆਈਏ, ਲਦ ਲਦ 'ਤੇ ਥਾਵਾਂ ਦੇ।"

ਸੁਣ ਬੁੱਢੜੇ ਮੋਚੀ ਨੂੰ, ਲੱਗ ਸੀਨੇ ਤੀਰ ਗਿਆ।
ਪੋਤੇ ਦੀਆਂ ਲਾਡਲੀਆਂ, ਥਥੀਆਂ ਤੇ ਤੋਤਲੀਆਂ,
ਘਾ ਦਿਲ 'ਤੇ ਕਰ ਗਈਆਂ, ਨੈਣਾਂ 'ਚੋਂ ਨੀਰ ਗਿਆ।

ਤੱਕ ਹਿੰਮਤ ਆਪਣੀ ਨੂੰ, ਪਹਿਲੇ ਤਾਂ ਝੁਰਿਆ ਉਹ।
ਪਰ ਆਜਜ਼ ਪੋਤੇ ਦੀ, ਭੁੱਖ ਜਿੰਦ ਨੂੰ ਖਾਂਦੀ ਸੀ।
ਹੱਥਾਂ 'ਚ ਡੰਗੋਰੀ ਲੈ, ਲੱਕ ਬੰਨ੍ਹ ਕੇ ਟੁਰਿਆ ਉਹ।

ਹਿਚਕੋਲੇ ਖਾਂਦਾ ਉਹ, ਇਉਂ ਜੀਉਂਦਾ ਮਰਦਾ ਉਹ।
ਪੋਤੇ ਨੂੰ ਨਾਲ ਲਈ, ਡੰਗੋਰੀ ਫੜੀ ਹੋਈ।
ਪੁੱਜ ਗਿਆ ਭੰਡਾਰੇ 'ਤੇ, ਲੱਖ ਤਰਲੇ ਕਰਦਾ ਉਹ।

ਘਿਗਿਆਈ ਬੋਲੀ ਵਿੱਚ, ਉਸ ਅਰਜ਼ ਸੁਣਾ ਦਿੱਤੀ।
ਜਾ ਕੋਲ ਭੰਡਾਰੀ ਦੇ, ਮਾਰੇ ਲਾਚਾਰੀ ਦੇ।
ਮੈਲੀ ਜਿਹੀ ਚਾਦਰ ਹੀ, ਚੁੱਪ ਚਾਪ ਵਿਛਾ ਦਿੱਤੀ।

ਦਰਦੀ ਭੰਡਾਰੀ ਨੇ, ਝੱਟ ਚਾਦਰ ਭਰ ਦਿੱਤੀ।
ਉਸ ਦਰਦ-ਰੰਵਾਣੇ ਦੀ, ਉਸ ਭੁੱਖਣ-ਭਾਣੇ ਦੀ,
ਆਸਾ ਜੋ ਦਿਲ ਦੀ ਸੀ, ਝੱਟ ਪੂਰੀ ਕਰ ਦਿੱਤੀ।

ਪਰ ਪੰਡ ਜੋ ਬੰਨ੍ਹ ਧਰੀ, ਸੀ ਦੋ ਮਣ ਭਾਰੀ ਉਹ।
ਇੱਕ ਬਾਲ ਅੰਜਾਣਾ ਸੀ, ਇੱਕ ਬਾਬਾ ਬੁੱਢੜਾ ਸੀ।
ਪੰਡ ਚੁੱਕਦਾ ਕੌਣ ਭਲਾ, ਟੁਰਨੋਂ ਸੀ ਆਰੀ ਉਹ।

ਆਖ਼ਰ ਇਉਂ ਕੁਦਰਤ ਨੇ, ਇੱਕ ਢੋ ਢੁਕਾਇਆ ਹੈ।
ਇੱਕ ਸਿੱਖ ਚਿਟ-ਕਾਪੜੀਆ, ਦਾੜ੍ਹੀ ਸੂ ਦੁੱਧ ਜਿਹੀ,
ਉਸ ਬੁੱਢੜੇ ਬਾਬੇ ਵੱਲ, ਔਹ ਭਜਿਆ ਆਇਆ ਹੈ।

ਕੀਤੀ ਹਮਦਰਦੀ ਆ, "ਐਵੇਂ ਨਾ ਝੁਰ ਬਾਬਾ।
ਮੈਂ ਤੇਰਾ ਪੁੱਤਰ ਹਾਂ", ਕਹਿ ਪੰਡ ਉਠਾ ਲੀਤੀ।
ਫਿਰ ਬੋਲਿਆ ਬਾਬੇ ਨੂੰ, "ਚਲ ਘਰ ਨੂੰ ਟੁਰ ਬਾਬਾ।"

ਤੱਕ ਬੁੱਢੜੇ ਮੋਚੀ ਨੇ, ਲੱਖ ਸ਼ੁਕਰ ਮਨਾਇਆ ਹੈ।
ਦਿਲ ਦੇ ਵਿੱਚ ਕਹਿੰਦਾ ਹੈ : "ਇਹ ਬੰਦਾ ਬੰਦਾ ਨਹੀਂ,
ਇਸ ਆਜਜ਼ ਬੰਦੇ ਲਈ, ਇਹ ਅੱਲਾ ਆਇਆ ਹੈ।"

ਔਹ! ਪਾਂਡੀ ਜਾਂਦਾ ਹੈ, ਕਿਹਾ ਸੋਹਣਾ ਲੱਗਦਾ ਹੈ।
ਭਾਰੀ ਹੈ ਪੰਡ ਬੜੀ, ਪੈਂਡਾ ਵੀ ਚੋਖਾ ਹੈ।
ਪਾਂਡੀ ਦੇ ਪਿੰਡੇ 'ਚੋਂ, ਪਿਆ ਮੁੜ੍ਹਕਾ ਵੱਗਦਾ ਹੈ।

ਪੁੱਜ ਗਿਆ ਟਿਕਾਣੇ 'ਤੇ, ਮੋਚੀ ਦੇ ਘਰ ਆਇਆ।
ਪੰਡ ਸੁੱਟ ਕੇ ਮੁੜਿਆ ਜਾਂ, ਜਾਂ ਓਥੋਂ ਤੁਰਨ ਲੱਗਾ।
ਉਸ ਬੁੱਢੜੇ ਮੋਚੀ ਦਾ, ਦਿਲ ਡਾਢਾ ਭਰ ਆਇਆ।

ਉਸ ਪਿਆਰੇ ਪਾਂਡੀ ਦੀ, ਉਸ ਸੋਹਣੇ ਪਾਂਡੀ ਦੀ।
ਉਸ ਕੰਨੀ ਪਕੜ ਲਈ, ਮਨਮੋਹਣੇ ਪਾਂਡੀ ਦੀ।
ਦਿਲਦਾਰੀ ਇਉਂ ਕੀਤੀ, ਦਿਲ ਖੋਹਣੇ ਪਾਂਡੀ ਦੀ :

"ਸਰਦਾਰਾ! ਜੀਉਂਦਾ ਰਹੁ, ਕੀ ਨਾਂ ਹੈ ਦੱਸ ਤੇਰਾ।
ਤੂੰ ਮੁੱਲ ਲੈ ਲੀਤਾ ਏ, ਇਸ ਬੁੱਢੜੇ ਮੋਚੀ ਨੂੰ।
ਕਬਰਾਂ ਵਿੱਚ ਪੈ ਕੇ ਵੀ, ਗਾਵੇਗਾ ਯੱਸ ਤੇਰਾ।"

ਉਸ ਹੀਰੇ ਪਾਂਡੀ ਨੇ, ਝੱਟ ਚਾਦਰ ਲਾਹ ਦਿੱਤੀ।
ਬਰਦੀ ਵੀ ਸ਼ਾਹੀ ਸੀ, ਸਿਰ 'ਤੇ ਵੀ ਕਲਗੀ ਸੀ।
ਇਹ ਕਹਿ ਕੇ ਬੁੱਢੜੇ ਨੂੰ, ਇੱਕ ਹਲਚਲ ਪਾ ਦਿੱਤੀ।

"ਬਾਬਾ ਮੈਂ ਰਾਜਾ ਹਾਂ, ਨਾਂ ਹੈ 'ਰਣਜੀਤ' ਮੇਰਾ।
'ਨੇਕੀ' ਹੈ ਕਾਰ ਮੇਰੀ, ਸਾਂਝਾ ਹੈ ਧਰਮ ਮੇਰਾ।
ਪਰਜਾ ਲਈ ਜਾਨ ਦਿਆਂ, ਪੇਸ਼ਾ ਹੈ 'ਪ੍ਰੀਤ' ਮੇਰਾ।

ਕਾਬਲ ਦੀਆਂ ਕੰਧਾਂ ਤੱਕ, ਮੈਂ ਪਾਉਂਦਾ ਘੂਕਰ ਹਾਂ।
ਪਰ ਪਿਆਰੇ ਬਾਬਾ ਜੀ, ਪਰਜਾ ਦਾ ਕੂਕਰ ਹਾਂ।"



## 20.

# ਅਕਾਲੀ ਦੀ ਲੋਥ ਉੱਤੇ

ਜਾਪੇ ਦੇਹ 'ਕੁਰਬਾਨੀ' ਦੀ ਘੜੀ ਹੋਈ,
ਅੰਗ ਅੰਗ ਵਿੱਚ 'ਅਣਖ' ਦੇ ਜੜੇ ਹੋਏ।
ਬਾਹਵਾਂ ਵਿੱਚ ਭਰਿਆ ਲਹੂ 'ਬੀਰਤਾ' ਦਾ,
ਡੌਲੇ ਜ਼ੋਰ ਦੀ ਜਿੰਦ ਦੇ ਘੜੇ ਹੋਏ।
ਸ਼ਾਨ ਬਾਣੇ ਅਕਾਲੀ ਦੀ ਬਣੀ ਹੋਈ,
ਤੋੜੇ ਚੱਕਰ 'ਦੁਮਾਲੇ' 'ਤੇ ਚੜ੍ਹੇ ਹੋਏ।
ਅੱਖਾਂ ਸਦਾ ਲਈ ਮੀਟੀਆਂ, ਰਣ ਅੰਦਰ,
ਸ਼ਸਤਰ ਅਜੇ ਵੀ ਸ਼ੇਰ ਨੇ ਫੜੇ ਹੋਏ।

ਫੂਲਾ ਸਿੰਘ ਜਰਨੈਲ ਦੀ ਲੋਥ ਉੱਪਰ,
ਫ਼ੌਜਾਂ ਹੰਝੂਆਂ ਦੇ ਚਾੜ੍ਹਨ ਫੁੱਲ ਪਈਆਂ।
ਜਦੋਂ ਵੇਖਿਆ 'ਸ਼ੇਰਿ ਪੰਜਾਬ' ਨੇ ਤਾਂ,
ਅੱਖਾਂ ਆਪ-ਮੁਹਾਰੀਆਂ ਡੁੱਲ੍ਹ ਪਈਆਂ।

ਮੋਇਆ ਵੇਖ ਮੈਦਾਨ ਵਿੱਚ 'ਸ਼ੇਰ ਬੱਬਰ'
ਮਹਾਰਾਜ ਦੀ ਅਕਲ ਹੈਰਾਨ ਰਹਿ ਗਈ।
ਗਲਾ ਭਰ ਗਿਆ, ਨੈਣ ਹੋ ਗਏ ਖ਼ਾਲੀ,
ਜ਼ਖ਼ਮ ਖੁੱਲ੍ਹ ਗਏ, ਬੰਦ ਜ਼ਬਾਨ ਰਹਿ ਗਈ।
ਰੱਤ ਰਗਾਂ ਵਿੱਚ ਚੱਲਣੀ ਬੰਦ ਹੋਈ,
ਦਮ ਤੋੜਦੀ ਤੋੜਦੀ ਜਾਨ ਰਹਿ ਗਈ।
ਰੰਗ ਉਡਿਆ, ਸ਼ੇਰਿ ਪੰਜਾਬ ਦਾ ਵੀ,
ਪੂਣੀ ਹੋ ਕੇ ਹੱਥ ਕਿਰਪਾਨ ਰਹਿ ਗਈ।

ਭਰ ਕੇ ਦਰਦ ਵਿੱਚ ਇਸ ਤਰ੍ਹਾਂ ਢਾਹ ਮਾਰੀ,
"ਮੇਰੀ ਸ਼ਾਹੀ ਦੇ ਚੰਦ ਨੂੰ ਗ੍ਰਹਿਣ ਲੱਗਾ।"
ਫੂਲਾ ਸਿੰਘ ਅਕਾਲੀ ਦੀ ਲੋਥ ਉੱਤੇ,
ਰੋ ਰੋ ਵਾਲੀ-ਪੰਜਾਬ ਦਾ ਕਹਿਣ ਲੱਗਾ :

"ਲੱਭਾਂ ਰਾਜ ਦੀ ਛੱਤ ਦਾ 'ਥੰਮ੍ਹ' ਕਿੱਥੋਂ?
ਡਿੱਗ ਪਿਆ ਵਿੱਚਾਲਿਓਂ 'ਥੰਮ੍ਹ' ਮੇਰਾ।
ਲੋਕੋ! ਦਮ ਉਹ ਦੇ ਗਿਆ ਅੱਜ ਏਥੇ,
ਜਿਦ੍ਹੇ ਦਮਾਂ ਤੋਂ ਚਲਦਾ ਸੀ ਦੱਮ ਮੇਰਾ।

ਪੂਰਾ ਹੋ ਗਿਆ ਅੱਜ ਮੈਦਾਨ ਅੰਦਰ,
ਦਿਨੇ ਰਾਤ ਜੋ ਕਰਦਾ ਸੀ ਕੰਮ ਮੇਰਾ।
ਐਸੇ ਸ਼ੇਰ ਦੀ ਆਖ਼ਰੀ ਸੇਜ ਖ਼ਾਤਰ,
ਲੋਕੋ! ਲਾਹ ਕੇ ਵਿਛਾ ਦਿਓ ਚੰਮ ਮੇਰਾ।

ਅੱਗੋਂ ਹਟ ਜਾਓ, ਅੱਗੇ ਹੋਣ ਦਿਓ,
ਮੈਨੂੰ ਮਿੱਤਰੋ! ਰੱਜ ਕੇ ਰੋਣ ਦਿਓ।
ਮੈਨੂੰ ਪੂਜਾ ਅਕਾਲੀ ਦੀ ਕਰਨ ਦਿਓ,
ਮੈਨੂੰ ਚਰਨ ਅਕਾਲੀ ਦੇ ਧੋਣ ਦਿਓ।"

ਡੁੱਸਕ ਡੁੱਸਕ ਕੇ ਆਖਿਆ ਫੇਰ ਏਦਾਂ :
"ਕੀ ਹੁਕਮ ਹੈ ਦਾਸ ਨਿਰਮਾਣ ਦੇ ਲਈ।
ਜੱਥੇਦਾਰ ਜੀ! ਕਰੋ ਅਰਮਾਨ ਪੂਰੇ,
ਦੋਸ਼ੀ ਖੜ੍ਹਾ ਹੈ! ਕੋਟੜੇ ਖਾਣ ਦੇ ਲਈ।
ਤੁਸੀਂ ਸਿੱਖ ਦੀ ਪੱਗ ਦੇ ਬਣੇ ਰਾਖੇ,
ਉੱਠੋ ਮੇਰੀ ਵੀ ਪੱਗ ਬਚਾਣ ਦੇ ਲਈ।
ਉੱਠੋ! ਉੱਠੋ! ਅਕਾਲੀ ਜੀ ਹੁਣੇ ਉੱਠੋ,
ਅੱਜ 'ਝੰਡਾ ਅਕਾਲੀ' ਝੁਲਾਣ ਦੇ ਲਈ।

ਏਦਾਂ ਹਾਥੀ-ਅੰਬਾਰੀ ਦੇ ਵਿੱਚ ਬਹਿ ਕੇ,
ਕਾਹਨੂੰ ਮੀਟ ਅੱਖਾਂ, ਆਸਣ ਲਾਏ ਹੋਏ ਜੇ।
ਫੂਲਾ ਸਿੰਘ ਜੀ ਤੱਕੋ ਨਾ ਖੋਲ੍ਹ ਅੱਖਾਂ,
'ਸਿੰਘ ਸਾਹਿਬ' ਬੁਲਾਣ ਲਈ ਆਏ ਹੋਏ ਜੇ।"

ਏਨਾ ਕਹਿੰਦਿਆਂ ਸ਼ੇਰੇ ਪੰਜਾਬ ਜੀ ਦੀ,
ਘਿੱਘੀ ਬੱਝ ਗਈ ਬੋਲ ਭਰੜਾਣ ਲੱਗ ਪਏ।
ਕੱਢ ਕੱਢ ਦੋ ਮਾਨ-ਸਰੋਵਰਾਂ 'ਚੋਂ,
ਰਾਜ-ਹੰਸ ਲਈ ਮੋਤੀ ਵਰ੍ਹਾਣ ਲੱਗ ਪਏ।
ਰੋ ਰੋ ਚਰਨ ਅਕਾਲੀ ਦੇ ਧੋਣ ਲੱਗ ਪਏ,
ਪ੍ਰੇਮ ਵਿੱਚ ਬਰਸਾਤ ਵਰਸਾਣ ਲੱਗ ਪਏ।
ਫੂਲਾ ਸਿੰਘ ਦੇ ਚਰਨਾਂ ਦੀ ਚੁੱਕ ਮਿੱਟੀ,
ਮਹਾਰਾਜ ਮੱਥੇ ਨਾਲ ਲਾਣ ਲੱਗ ਪਏ।

ਅੰਤ ਇਸ ਤਰ੍ਹਾਂ ਆਖ ਕੇ ਢਾਹ ਮਾਰੀ :
"ਮੇਰੀ ਸ਼ਾਨ ਵਾਲਾ ਸੂਰਜ ਲਹਿ ਗਿਆ ਹੈ।
ਫੂਲਾ ਸਿੰਘ ਨਹੀਂ ਮੋਇਆ ਮੈਦਾਨ ਅੰਦਰ,
ਮੇਰਾ 'ਬੁਰਜ ਸ਼ਾਹੀ' ਲੋਕੋ! ਢਹਿ ਗਿਆ ਹੈ।"



## 21.

# ਅੰਤਮ ਯਾਤਰਾ

ਜਿੰਦਾਂ ਪਤੀ ਦੀ ਮੌਤ ਤੋਂ 'ਸੜੀ' ਹੋਈ,
ਜਾਪੇ ਜੀਂਵਦੀ ਅੰਦਰੋਂ 'ਛਾਈ' ਹੋਈ।
ਦੁੱਖ ਦਰਦ ਦੇ ਪੁੜਾਂ ਵਿੱਚ ਪਿਸੀ ਹੋਈ,
ਵਾਵਰੋਲਿਆਂ-ਗ਼ਮਾਂ ਉਡਾਈ ਹੋਈ।
ਡਿੱਗ ਢੱਠ ਪਹਾੜ ਤੋਂ 'ਰਾਈ' ਹੋਈ,
ਕਦਰ ਘੱਟ ਕੇ ਮੁਹਰ ਤੋਂ ਪਾਈ ਹੋਈ।
ਜਦੋਂ ਕੱਢੀ ਲਾਹੌਰ ਤੋਂ ਜਾਣ ਲੱਗੀ,
ਸੂਲਾਂ ਸਲਾਂ ਦੇ ਮੂੰਹ ਵਿੱਚ ਆਈ ਹੋਈ।

ਆਈ ਅੰਤਲੀ ਵਾਰ ਸਮਾਧ ਉੱਤੇ
ਮੱਛੀ ਵਾਂਙ ਤੜਫੀ ਗੱਸ਼ਾਂ ਖਾਣ ਲੱਗੀ।
ਸੁੱਤੇ ਸਦਾ ਲਈ 'ਸ਼ੇਰੇ ਪੰਜਾਬ' ਜੀ ਨੂੰ,
ਕੂਕ ਕੂਕ ਕੇ ਏਦਾਂ ਜਗਾਣ ਲੱਗੀ :

"ਜਾਗ! ਜਾਗ! ਵੇ ਸੁੱਤਿਆ ਸ਼ੇਰ ਕੰਤਾ!
ਤੈਨੂੰ 'ਜਿੰਦ' ਜਗਾਣ ਲਈ ਆਈ ਹੋਈ ਊ।
ਮੇਰੇ ਸ਼ਹਿਨਸ਼ਾਹ! ਉੱਠ ਕੇ ਵੇਖ ਤਾਂ ਸਹੀ,
ਤੇਰੇ ਸੌਣ ਨੇ ਕਲ੍ਹਾ ਜਗਾਈ ਹੋਈ ਊ।
ਮੇਰੀ ਭੁੱਲ ਕੇ ਵੀ ਅੱਖ ਲੱਗਦੀ ਨਹੀਂ,
ਸਦਾ ਲਈ ਕਿਉਂ ਅੱਖ ਤੂੰ ਲਾਈ ਹੋਈ ਊ?
ਪਤੀ ਚੰਦ ਵੇ! ਉੱਠ ਕੇ ਵੇਖ ਤਾਂ ਸਹੀ,
ਜਿੰਦਾਂ ਉੱਤੇ ਅਮੱਸਿਆ ਛਾਈ ਹੋਈ ਊ।

ਤੂੰ ਭੀ ਸਦਾ ਦੀ ਨੀਂਦਰੇ ਸੌਂ ਗਿਆ ਹੈਂ,
ਵੇਖ! ਪੁੱਤ ਤੋਂ ਵੀ ਵਾਂਝੀ ਚਲੀ ਹਾਂ ਮੈਂ।
ਦੀਵਾ ਬੁਝਦਾ ਜਾਪਦਾ ਰਾਜਗੀ ਦਾ,
ਬਤੀ ਸੜੀ ਹੋਈ ਕਰਮਾਂ ਦੀ ਬਲੀ ਹਾਂ ਮੈਂ।

ਹੱਥੀਂ ਜਿਨ੍ਹਾਂ ਨੂੰ ਕਲਗੀਆਂ ਬੱਧੀਆਂ ਨੀ,
ਰੋਲ ਰਹੇ ਨੀ ਉਹੋ ਹੀ ਤਾਜ ਤੇਰਾ।
ਸਦਾ ਜਿਨ੍ਹਾਂ ਨੂੰ ਅੱਖਾਂ 'ਤੇ ਚੁੱਕਦਾ ਸੈਂ,
ਅੱਖਾਂ ਉਨ੍ਹਾਂ ਦੀ ਨਹੀਂ ਲਿਹਾਜ਼ ਤੇਰਾ।

ਕਰ ਰਿਹਾ ਈ ਉਹੋ ਮੁਥਾਜ ਮੈਨੂੰ,
ਕਿਸੇ ਸਮੇਂ ਸੀ ਜਿਹੜਾ ਮੁਥਾਜ ਤੇਰਾ।
ਤੇਰੇ ਮੂਲ ਨੂੰ ਓਹੋ ਹੜੱਪਦਾ ਈ,
ਜਿਹੜਾ ਰੱਖਦਾ ਨਹੀਂ ਸੀ 'ਵਿਆਜ' ਤੇਰਾ।

ਹੀਣੇ ਜਾਣ ਤੂੰ ਜਿਨ੍ਹਾਂ ਨੂੰ ਰੱਖਿਆ ਸੀ,
ਮੈਨੂੰ ਓਹੋ ਪੰਜਾਬ 'ਚੋਂ ਕੱਢ ਰਹੇ ਨੀ।
ਜੜ੍ਹ ਜਿਨ੍ਹਾਂ ਦੀ ਪਾਤਸ਼ਾਹ ਲਾਈ ਸੀ ਤੂੰ,
ਉਹੋ ਤੇਰੀਆਂ ਜੜ੍ਹਾਂ ਅੱਜ ਵੱਢ ਰਹੇ ਨੀ।

ਤੇਰੇ 'ਖੜਕ' ਦੀ ਕੀਮਤੀ ਜ਼ਿੰਦਗੀ 'ਤੇ,
ਜੇਕਰ ਤੱਤਿਆਂ ਦੀ ਤੇਗ਼ ਖੜਕਦੀ ਨਾ।
ਤੇਰੇ 'ਨੌ-ਨਿਹਾਲ' ਦੇ ਸਿਰ ਉੱਤੇ,
ਜੇਕਰ ਕਹਿਰ ਵਾਲੀ ਬਿਜਲੀ ਕੜਕਦੀ ਨਾ।
ਤੇਰੇ 'ਸ਼ੇਰ' ਸਰਦੂਲ ਦੀ ਹਿੱਕ ਅੰਦਰ,
ਜੇਕਰ ਵੈਰੀਆਂ ਦੀ ਗੋਲੀ ਰੜਕਦੀ ਨਾ।
ਤੇਰੇ ਦਲਾਂ, ਸਰਦਾਰਾਂ ਦੇ ਦਿਲਾਂ ਅੰਦਰ,
ਜੇਕਰ ਈਰਖਾ ਦੀ ਅੱਗ ਭੜਕਦੀ ਨਾ।

ਜੇਕਰ ਮੈਂ ਹੀ ਆਪਣੀ 'ਮੌਤ' ਵੱਲੇ,
ਭੁੱਲੀਂ ਪੈ ਸੁਨੇਹੜੇ ਘੱਲਦੀ ਨਾ।
ਰਾਣੀ ਜਾਂਵਦੀ ਅੱਜ ਨਾ ਹੱਥ ਖ਼ਾਲੀ,
ਗੋਲੀ ਹੋ ਲਾਹੌਰ ਤੋਂ ਚੱਲਦੀ ਨਾ।

ਏਨਾ ਆਖ 'ਰਣਜੀਤ' ਦੀ ਜਿੰਦ ਰਾਣੀ,
ਦਰਦ-ਭਰੀ ਭੁੱਬੀਂ ਭੁੱਬੀਂ ਰੋਣ ਲੱਗ ਪਈ।
ਗੰਗਾ, ਜਮਨਾ ਵਗਾ ਕੇ ਅੱਖੀਆਂ 'ਚੋਂ,
ਸ਼ਰਧਾ ਨਾਲ ਸਮਾਧ ਨੂੰ ਧੋਣ ਲੱਗ ਪਈ।
ਪ੍ਰੇਮ ਨਾਲ ਪਰਦੱਖਣਾ ਕਰਨ ਲੱਗੀ,
ਦਿਲੋਂ ਵਾਰੀਆਂ ਘੋਲਨੇ ਹੋਣ ਲੱਗ ਪਈ।
ਕੀਤੀ ਆਪਣੀ ਤੇ ਪਛੋਤਾਈ ਡਾਢੀ,
ਸਲ੍ਹੇ ਦਿੱਲ ਨੂੰ ਸੂਲਾਂ ਚੁਭੋਣ ਲੱਗ ਪਈ।

ਚੁੰਮ ਚੁੰਮ ਸਮਾਧ ਨੂੰ ਕਈ ਵਾਰੀ,
ਅੰਤ ਆਖ ਕੇ 'ਤੀਰ' ਇਉਂ ਜਾਣ ਲੱਗੀ :
"ਸੁੱਤੇ ਰਵ੍ਹੋ ਸਿਰਤਾਜ ਜੀ ਉਮਰ ਸਾਰੀ,
ਜਿੰਦ ਫੇਰ ਨਹੀਂ ਆ ਕੇ ਜਗਾਣ ਲੱਗੀ।"



## 22.

# ਨੀਂ ਗੁਦਾਵਰੀ !

ਜਦੋਂ ਹੋਣੀ ਨੇ 'ਜਿੰਦਾਂ' ਦੀ ਜਿੰਦ ਕੱਢੀ,
ਗੁੱਝੇ ਵਿੱਚ ਪਰਦੇਸ ਦੇ ਵਾਰ ਕਰ ਕੇ।
ਡਾਡਾਂ ਨਿਕਲੀਆਂ ਕੰਵਰ 'ਦਲੀਪ' ਦੀਆਂ,
ਡਾਵਾਂ-ਡੋਲ ਰੋਇਆ ਭੁੱਬਾਂ ਮਾਰ ਕਰ ਕੇ।
ਆਖ਼ਰ ਲੋਥ ਲਿਆਇਆ ਗੁਦਾਵਰੀ ਤੇ,
ਦੌੜ-ਭੱਜ ਕੇ ਯਤਨ ਹਜ਼ਾਰ ਕਰ ਕੇ।
ਆਪੇ ਚਿਖ਼ਾ ਜੋੜੀ, ਆਪੇ ਅੱਗ ਲਾਈ,
ਆਪੇ ਕੀਤੀ ਅਰਦਾਸ ਸਸਕਾਰ ਕਰ ਕੇ।

ਪਾਣੀ ਵਿੱਚ ਪਰਵਾਹੁੰਦਿਆਂ ਫੁੱਲ ਮਾਂ ਦੇ,
ਅੱਖਾਂ ਉਹਦੀਆਂ 'ਚੋਂ ਪਾਣੀ ਵਹਿਣ ਲੱਗਾ।
ਵੈਣ ਜਿੰਦਾਂ ਦੇ ਪਾਂਦੀ ਗੁਦਾਵਰੀ ਨੂੰ,
ਏਦਾਂ ਜਿੰਦਾਂ ਦਾ ਲਾਡਲਾ ਕਹਿਣ ਲੱਗਾ :

"ਨੀਂ ਗੁਦਾਵਰੀ ਆਣ ਕੇ ਅੱਜ ਤੈਨੂੰ,
ਅੰਮੀਂ ਆਪਣੀ ਭੇਟਾ ਚੜ੍ਹਾ ਚਲਿਆਂ।
ਮੈਨੂੰ ਗੋਦ ਵਿੱਚ ਜਿਹੜੀ ਬਿਠਾਲਦੀ ਸੀ,
ਤੇਰੀ ਗੋਦ ਵਿੱਚ ਉਹਨੂੰ ਬਿਠਾ ਚਲਿਆਂ।
ਜਿਨੂੰ ਮੈਂ ਗਲਵੱਕੜੀ ਪਾਂਵਦਾ ਸਾਂ,
ਉਨੂੰ ਅੱਜ ਤੇਰੇ ਗਲ਼ੇ ਲਾ ਚਲਿਆਂ।
ਦੇ ਗਈ ਦੁੱਖਾਂ ਦੇ ਹੱਥ ਜੋ ਬਾਂਹ ਮੇਰੀ,
ਉਦ੍ਹੀ ਬਾਂਹ ਅੱਜ ਤੈਨੂੰ ਫੜਾ ਚਲਿਆਂ।

ਰੱਖੀਂ ਯਾਦ, ਰਣਜੀਤ ਦੀ ਜਿੰਦ ਹੈ ਈ,
ਇਨੂੰ ਜਿੰਦ ਦੇ ਵਾਂਙ ਸੰਭਾਲ ਰੱਖੀਂ।
ਮੇਰੀ 'ਅੰਬੜੀ' ਕਿਤੇ ਨਾ ਜਾਏ ਘਾਬਰ,
ਇਹਨੂੰ ਲਾ ਕੇ ਕਲੇਜੇ ਦੇ ਨਾਲ ਰੱਖੀਂ।

ਨੀਂ ਗੁਦਾਵਰੀ! ਮੇਰੀ ਉ ਮਾਂ "ਰਾਣੀ",
ਕਾਇਮ ਤੂੰ ਵੀ ਇਦ੍ਹੀ ਵਡਿਆਈ ਰੱਖੀਂ।
ਤੇਰੇ ਕੋਲ ਹੁਣ ਸਦਾ ਇਸ ਵੱਸਣਾ ਹੈ,
ਘੁੰਮਣ ਘੇਰਾਂ ਦੇ ਮਹਿਲ ਬਣਾਈ ਰੱਖੀਂ।

ਇਨ੍ਹੇ 'ਸ਼ੇਰਿ-ਪੰਜਾਬ' ਦੇ ਸਤਰ ਮਾਣੇ,
ਪਰਦੇ ਲਹਿਰਾਂ ਦੇ ਇਦ੍ਹੇ 'ਤੇ ਪਾਈ ਰੱਖੀਂ।
ਇਸ ਦੇ ਫੁੱਲ ਪੰਜਾਬ ਦੇ ਫੁੱਲ ਸਮਝੀਂ,
ਹੁਣ ਤੂੰ ਇਨ੍ਹਾਂ ਨੂੰ ਗਲ਼ੇ ਲਟਕਾਈ ਰੱਖੀਂ।

ਜਦੋਂ ਦਿਲ ਤੇਰਾ ਦਰਦਾਂ ਵਿੱਚ ਆਵੇ,
ਵੈਣ ਕੋਈ ਇਸ ਮੋਈ ਦਾ ਪਾ ਛੱਡੀਂ।
ਜਦੋਂ ਕੰਵਰ ਦਲੀਪ ਨੂੰ ਕਰੇ ਚੇਤੇ,
ਉਦ੍ਹੇ ਹਾਲ 'ਤੇ ਹੰਝੂ ਵਹਾ ਛੱਡੀਂ।

ਨੀਂ ਗੁਦਾਵਰੀ! ਜੇ ਮੇਰਾ ਵੱਸ ਹੁੰਦਾ,
ਪਹੁੰਚ ਵਿੱਚ ਪੰਜਾਬ ਦੇ ਜਾਂਵਦਾ ਮੈਂ।
ਗਲੇ ਫੁੱਲ ਪਾ ਕੇ ਰਾਣੀ ਅੰਬੜੀ ਦੇ,
ਫੇਰੀ ਫੇਰ ਲਾਹੌਰ ਵਿੱਚ ਲਾਂਵਦਾ ਮੈਂ।
ਉੱਥੇ ਸੱਦਦਾ ਸਾਰੇ ਪੰਜਾਬੀਆਂ ਨੂੰ,
ਰੋ ਰੋ ਆਪਣਾ ਦਿੱਲ ਵਿਖਾਂਵਦਾ ਮੈਂ।
ਮੋਤੀ ਡੋਲ੍ਹਦੇ ਉਹ ਇਨ੍ਹਾਂ ਫੁੱਲਾਂ ਉੱਤੇ,
ਰੋ ਰੋ ਉਨ੍ਹਾਂ ਤੋਂ ਹੀਰੇ ਲੁਟਾਂਵਦਾ ਮੈਂ।

ਮੇਰੇ ਭਾਗ ਜੇਕਰ ਮੇਰੇ ਵੱਲ ਹੁੰਦੇ,
ਜੇਕਰ ਮੈਨੂੰ ਨਸੀਬ ਉਹ ਘੜੀ ਹੁੰਦੀ।
ਸਾਂਝੀ ਜਿੰਦਾਂ ਰਣਜੀਤ ਦੀ ਮੜ੍ਹੀ ਹੁੰਦੀ,
ਲਾਲਾਂ-ਪੰਨਿਆਂ ਦੀ ਜੜ੍ਹਤ ਜੜ੍ਹੀ ਹੁੰਦੀ।

ਨੀਂ ਗੁਦਾਵਰੀ! ਤੇਰੇ ਹੈ ਵੱਸ ਹੁਣ ਤਾਂ,
ਮੇਰੇ ਨਾਲ ਅੱਜ ਭਲਾ ਕਮਾਏਂ ਜੇ ਤੂੰ।
ਮੈਨੂੰ ਅੰਬੜੀ ਦੇ ਵਾਂਙ ਚੁੱਕ ਕੁੱਛੜ,
ਚੰਨ-ਪੁੱਤਰਾਂ ਵਾਂਙ ਖਿਡਾਏਂ ਜੇ ਤੂੰ।
ਨੀ ਮੈਂ ਤੇਰੀਆਂ ਲਹਿਰਾਂ ਦੀ ਲਹਿਰ ਮਾਣਾਂ,
ਮੈਨੂੰ ਆਪਣਾ ਰੂਪ ਬਣਾਏਂ ਜੇ ਤੂੰ।
ਉੱਡਾਂ ਉੱਡ ਕੇ ਚੜ੍ਹਾਂ ਅਸਮਾਨ ਉੱਤੇ,
ਘੋੜੇ ਹਵਾ ਦੇ ਚਾੜ੍ਹ ਉਡਾਏਂ ਜੇ ਤੂੰ।

ਦੁੱਖਾਂ ਦਰਦਾਂ ਦੀ ਭਰੀ ਬਰਸਾਤ ਬਣ ਕੇ,
ਜਾ ਕੇ ਪਿਉ ਦੀ ਮੜ੍ਹੀ 'ਤੇ ਵੱਸ ਆਵਾਂ।
ਨਾਲੇ ਵਤਨੀਆਂ ਤੋਂ ਦਿਲ ਦੀ ਪੁੱਛ ਆਵਾਂ,
ਨਾਲੇ ਆਪਣੇ ਦਿਲ ਦੀਆਂ ਦੱਸ ਆਵਾਂ।"

ਏਨਾ ਆਖ ਕੇ ਕੰਵਰ ਦਲੀਪ ਕੋਲੋਂ,
ਉੱਥੇ ਹੋਰ ਨਾ ਹੌਸਲਾ ਹੋ ਸਕਿਆ।
ਆਇਆ ਆਪਣੇ ਹਾਲ 'ਤੇ ਰੋਣ ਉਸ ਨੂੰ,
ਭਰਿਆ ਦਰਦ ਅੰਦਰ, ਪਰ ਨਾ ਰੋ ਸਕਿਆ।
ਉਨੂੰ ਵਿੱਚ ਪੰਜਾਬ, ਪਹੁੰਚਾਣ ਵਾਲਾ,
ਕੋਈ ਸਮੇਂ ਤੋਂ, ਢੁੱਕ ਨਾ ਢੋ ਸਕਿਆ।
ਪਰਤ ਗਿਆ ਪਿਛਾਂਹ ਨੂੰ ਭਰੀ ਅੱਖੀਂ,
ਉੱਥੇ ਹੋਰ ਨਾ ਕੰਵਰ ਖਲੋ ਸਕਿਆ।

ਜਾਂਦੀ ਵਾਰ ਗੁਦਾਵਰੀ ਕੰਢਿਓਂ ਈ,
ਨਿਮਸ਼ਕਾਰ ਪੰਜਾਬ ਨੂੰ ਕਰ ਗਿਆ ਉਹ।
ਅੰਤ ਏਸ ਪੰਜਾਬ ਦੇ ਦਰਸ਼ਨਾਂ ਨੂੰ,
ਕਿਤੇ ਸਹਿਕਦਾ ਸਹਿਕਦਾ ਮਰ ਗਿਆ ਉਹ।



## 23.

# ਸੁੱਤੇ ਨੂੰ ਸੱਦ

(ਸ਼ੇਰਿ-ਪੰਜਾਬ ਦੀ ਸਮਾਧ ਉੱਤੇ ਪਹੁੰਚ ਕੇ)

---

ਓ ਸਮਾਧ ਵਿੱਚ ਸੁੱਤਿਆ! ਕੋਲ ਤੇਰੇ,
ਅਸੀਂ ਆਪਣੇ ਦੁੱਖ ਹਾਂ ਰੋਣ ਆਏ।
ਰੋ ਰੋ ਧੋਣ ਨਹੀਂ ਆਏ ਸਮਾਧ ਤੇਰੀ,
ਸਗੋਂ ਆਪਣੇ ਦਿਲ ਹਾਂ ਧੋਣ ਆਏ।
ਡਿੱਗ ਡਿੱਗ ਕੇ ਤੇਰੀ ਦਲ੍ਹੀਜ ਉੱਤੇ,
ਇੱਥੋਂ ਅੱਜ ਹਾਂ ਪੈਰੀਂ ਖਲੋਣ ਆਏ।
ਤੂੰ ਸੈਂ ਜੰਮਿਆ 'ਦੇਵਤਾ ਏਕਤਾ ਦਾ',
ਤੇਰੇ ਕੋਲ ਅੱਜ ਇੱਕ ਹਾਂ ਹੋਣ ਆਏ।

ਓ ਪੰਜਾਬੀਆ! 'ਨਗ' ਪੰਜਾਬ ਦਾ ਤੂੰ,
ਰੁਲ ਰਹੇ ਪਰ ਹੀਰੇ ਭਰਾ ਤੇਰੇ।
ਵੇਖ ਤੇਰੇ ਭਰਾਵਾਂ ਦੇ ਹਾਲ ਉੱਤੇ,
ਰੋਂਦੇ ਪਏ ਨੀ ਪੰਜ ਦਰਿਆ ਤੇਰੇ।

ਹੈਣ ਛਾਤੀਆਂ, ਵਿੱਚ ਪਰ ਦਿਲ ਹੈ ਨਹੀਂ,
ਦਿਲ ਹੈਣ ਤਾਂ ਦਿਲਾਂ ਵਿੱਚ ਦਰਦ ਕੋਈ ਨਹੀਂ।
ਲੱਭੇ ਦਰਦ ਤਾਂ ਉਹ ਵੀ ਗਰਜ਼-ਭਰਿਆ,
ਬਿਨਾਂ ਗ਼ਰਜ਼ ਪੰਜਾਬ ਵਿੱਚ ਮਰਦ ਕੋਈ ਨਹੀਂ।
ਮਰਦ ਹੈਣ ਪਰ ਵੱਧ ਨਹੀਂ ਹੀਜੜੇ ਤੋਂ,
ਮੂੰਹ 'ਤੇ ਪਈ ਉਡਾਂਵਦਾ ਗਰਦ ਕੋਈ ਨਹੀਂ।
ਵੇਖਣ ਅੰਬੜੀ ਦੀ ਹਿੱਕ ਵਿੱਚ ਖੁਭੀ,
ਪੁੱਤਰ ਉੱਠ ਕੇ ਕੱਢਦਾ ਕਰਦ ਕੋਈ ਨਹੀਂ।

ਨਾਲ ਜਿਨ੍ਹਾਂ ਦੇ ਜੰਦਰੇ ਮਾਰ ਟੁਰਿਓਂ,
ਉੱਲੀ ਲੱਗ ਗਈ ਹੈ ਉਨ੍ਹਾਂ ਚਾਬੀਆਂ ਨੂੰ।
ਗਲ਼ਾਂ ਵਿੱਚ ਪੰਜਾਲੀਆਂ ਪਾ ਪਾ ਕੇ,
ਸਮਾਂ ਵਾਹ ਰਿਹੈ ਤੇਰੇ ਪੰਜਾਬੀਆਂ ਨੂੰ।

ਤੂੰ ਫ਼ਕੀਰ ਸੀ, ਚੁੱਕ ਵਜ਼ੀਰ ਕੀਤੇ,
ਉਹ ਵਜ਼ੀਰ ਤੋਂ ਫੇਰ ਫ਼ਕੀਰ ਹੋ ਗਏ।

## 24.

# ਧਰਮੀ ਹਕੀਕਤ ਰਾਇ

ਜਿਦ੍ਹੇ ਸਾਹ ਵਿੱਚ ਸਾਹ ਸੀ ਅੰਮੜੀ ਦਾ,
ਜਿਦ੍ਹੀ ਜਾਨ ਵਿੱਚ ਅੰਮੀ ਦੀ ਜਾਨ ਹੈ ਸੀ।
ਜਿਦ੍ਹੇ ਹੰਝੂਆਂ ਵਿੱਚ ਸੀ ਦਿਲ ਮਾਂ ਦਾ,
ਜਿਦ੍ਹੇ ਰੋਣ ਵਿੱਚ ਮੋਹ ਦੀ ਤਾਨ ਹੈ ਸੀ।
ਜਿਦ੍ਹੇ ਦਰਦ ਵਿੱਚ ਤੜਫਣੀ ਮਾਂ ਦੀ ਸੀ,
ਜਿਹੜਾ ਚੰਦ ਮਾਂ ਦਾ ਆਸਮਾਨ ਹੈ ਸੀ।
ਜਿਦ੍ਹੇ ਹੱਸਦਿਆਂ ਸਦਾ ਸੀ ਮਾਂ ਖਿੜਦੀ,
ਜਿਸ ਦੇ ਵਸਦਿਆਂ ਮਾਂ ਦਾ ਜਹਾਨ ਹੈ ਸੀ।

ਜਦੋਂ ਹੰਸ-ਹਕੀਕਤ ਉਹ ਬਾਲ ਉਮਰੇ,
ਸਿਦਕ-ਸਰ ਵਿੱਚ ਤਾਰੀਆਂ ਤਰਨ ਲੱਗਾ।
ਕੂੰਜ ਵਾਂਗ ਕੁਰਲਾਂਵਦੀ ਮਾਂ ਆ ਗਈ,
ਅੱਖਾਂ ਉਹਦੀਆਂ 'ਚੋਂ ਸਾਵਣ ਵਰ੍ਹਨ ਲੱਗਾ।

ਲੱਗੀ ਕਹਿਣ : "ਹਕੀਕਤਾ, ਵੇਖ ਬੱਚਾ!
ਮੇਰਾ ਦਿਲ ਸੀਨੇ ਵਿੱਚੋਂ ਜਾ ਰਿਹਾ ਹੈ।
ਧੂੰਹਦਾ ਪਿਆ ਹੈ ਜਿੰਦ 'ਚੋਂ ਜਿੰਦ ਕੋਈ,
ਕੋਈ ਆਂਦਰਾਂ ਨੂੰ ਹੱਥ ਪਾ ਰਿਹਾ ਹੈ।
ਮੈਨੂੰ ਕੁਝ ਜਹਾਨ ਦਾ ਜਾਪਦਾ ਨਹੀਂ,
ਕੋਈ ਨੈਣਾਂ ਦੀ ਲੋਅ ਬੁਝਾ ਰਿਹਾ ਹੈ।
ਜ਼ੁਲਮ ਅੱਜ ਬਸੰਤ ਦੇ ਰੂਪ ਅੰਦਰ,
ਮੇਰੀ ਆਸ ਦੇ ਲਹੂ ਨਹਾ ਰਿਹਾ ਹੈ।

'ਚਾਨਣ' 'ਜਿੰਦ' ਤੇ 'ਦਿਲ' ਸੈਂ ਤੂੰ ਮੇਰਾ,
ਬੱਚਾ! ਤੈਨੂੰ ਗੁਆ ਕੀ ਕਰਾਂਗੀ ਮੈਂ।
ਮੇਰੇ ਸੁੱਖਾਂ ਦੇ ਸੂਰਜਾ! ਬਿਨਾਂ ਤੇਰੇ,
ਭਟਕ ਭਟਕ ਅਨ੍ਹੇਰ ਵਿੱਚ ਮਰਾਂਗੀ ਮੈਂ।

ਅਜੇ ਚੰਦ ਵੇ! ਹੋਏ ਨਹੀਂ ਰਾਹ ਮੈਲੇ,
ਡੋਲਾ ਰੱਤੜਾ ਜਿੱਥੋਂ ਲੰਘਾਇਆ ਸੀ ਤੂੰ।
ਅਜੇ ਮਾਸਾ ਨਹੀਂ ਸੇਹਰੇ ਦੀ ਚਮਕ ਮੋਈ,
ਘੋੜੀ ਚੜ੍ਹਦਿਆਂ ਜਿਹੜਾ ਸਜਾਇਆ ਤੂੰ।

ਗੁੰਦੀ ਪਈ ਹੈ ਘੋੜੀ ਦੀ ਵਾਗ ਓਵੇਂ,
ਲਾੜਾ ਸੱਜ ਕੇ ਜਿਨੂੰ ਸੁਹਾਇਆ ਸੀ ਤੂੰ।
ਓਸ ਜੰਡ ਦੀ ਅਜੇ ਨਾ ਝਵੀਂ ਟਹਿਣੀ,
ਜਿਨੂੰ ਵੱਢ ਕੇ ਸਗਨ ਮਨਾਇਆ ਸੀ ਤੂੰ।

ਤੇਰੀ 'ਵਾਗ ਫੜਾਈ' ਦੀ ਮੁੱਠ ਵਿੱਚੋਂ,
ਅਜੇ ਭੈਣ ਨੇ ਧੇਲਾ ਵੀ ਖ਼ਰਚਿਆ ਨਹੀਂ।
ਤੇਰੀ ਬੰਨਗੀ ਦਾ ਮੇਰੇ ਚੰਨ-ਪੁੱਤਾ!
ਮੇਰੇ ਘਰ ਤਾਂ ਦਿਲ ਵੀ ਪਰਚਿਆ ਨਹੀਂ।

ਉਦ੍ਹੇ ਚੂੜੇ ਦੀ ਪਈ ਨਹੀਂ ਆਬ ਫਿੱਕੀ,
ਜਿਦ੍ਹੇ ਦਿਲ ਦਾ ਚੰਦ ਵੇ ਚੋਰ ਹੈਂ ਤੂੰ।
ਲਾਈਂ ਦਾਗ਼ ਨਾ ਓਸ ਦੇ ਦਿਲ ਉੱਤੇ,
ਜਿਦ੍ਹੇ ਰੂਪ ਦਾ ਚੰਦਾ! ਚਕੋਰ ਹੈਂ ਤੂੰ।
'ਘੁੰਡ ਵਿੱਚ' ਉਹ ਬੱਦਲੀ ਵਸਦੀ ਹੈ,
ਪੈਲਾਂ ਜਿਦ੍ਹੇ ਲਈ ਪਾਂਵਦਾ ਮੋਰ ਹੈਂ ਤੂੰ।
'ਗੁੱਡੀ' ਓਸ ਦੀ ਜਿੰਦ ਪਈ ਟੁੱਟਦੀ ਹੈ,
ਬੱਚਾ! ਜਿਦ੍ਹੀ ਜਹਾਨ 'ਤੇ ਡੋਰ ਹੈਂ ਤੂੰ।

ਮੇਰੀ ਜੱਗ ਦੀ ਸਾਂਝ ਦੀ ਤੰਦ ਹੈਂ ਤੂੰ,
ਟੁੱਟ ਪੈਣ ਵੈਰੀ ਤੂੰ ਨਾ ਟੁੱਟ ਬੱਚਾ।
ਮਾਂ ਭੈਣ ਨੂੰ ਡੋਬ ਨਾ ਗ਼ਮਾਂ ਅੰਦਰ,
ਲੜ ਲੱਗੀ ਨੂੰ ਖੂਹ ਨਾ ਸੁੱਟ ਬੱਚਾ!

ਜੇਕਰ ਤੂੰ ਨਾ ਰਿਹੋਂ ਤਾਂ ਦੱਸ ਬੱਚਾ!
'ਮਰਾਂ ਮੈਂ' ਮੈਂ ਜੀਉ ਕੇ ਕੀ ਲਵਾਂਗੀ।
ਝੋਕੀ ਜਾਏਗੀ ਬਹੂ ਵੀ ਭੱਠ ਅੰਦਰ,
ਸਾੜ ਵੀਰ ਦੇ ਬਿਰਹੋਂ ਵਿੱਚ ਧੀ ਲਵਾਂਗੀ।
ਜੇ ਤੂੰ ਧਰਮ ਵੀ ਹਾਰ ਕੇ ਰਹੇਂ ਜੀਂਦਾ,
ਬੱਚਾ! ਸਬਰ ਦਾ ਘੁੱਟ ਮੈਂ ਪੀ ਲਵਾਂਗੀ।
ਫ਼ਾਕੇ ਕੱਟ ਕੇ ਵੀ ਚੰਦਾ! ਨਾਲ ਤੇਰੇ,
ਮੋਈ ਮੋਈ ਵੀ ਰੱਜ ਕੇ ਜੀ ਲਵਾਂਗੀ।

ਜੋ ਵੀ ਆਖਦੇ ਨੀ ਪੁੱਤਰ! ਮੰਨ ਜਾ ਤੂੰ,
ਜਿੰਦ ਰੱਖ ਲੈ ਸ਼ਰ੍ਹਾ ਦੇ ਪੱਖੀਆਂ ਤੋਂ।
ਕਿਸੇ ਹਾਲ ਵਿੱਚ ਰਹੁ, ਪਰ ਰਹੁ ਜੀਉਂਦਾ,
ਉਹਲੇ ਹੋ ਨਾ ਮਾਂ ਦੀਆਂ ਅੱਖੀਆਂ ਤੋਂ।"

ਜੋੜੇ ਹੱਥ ਹਕੀਕਤ ਨੇ ਲਾਡ ਅੰਦਰ,
ਏਦਾਂ ਲਾਡਲੀ ਬੇਨਤੀ ਕਰਨ ਲੱਗਾ :
"ਨਾ ਰੋ ਭੋਲੀਏ! ਮੇਰੀਏ ਅੰਮੀਏਂ ਨੀਂ!
ਮੈਂ ਹਾਂ ਜੀਉਣ ਲੱਗਾ, ਨਾ ਕਿ ਮਰਨ ਲੱਗਾ।
ਪਹਿਲੋਂ ਤੂੰ ਰਚਾਇਆ ਸੀ ਕਾਜ ਮੇਰਾ,
ਅੱਜ ਆਪ ਕੁਰਬਾਨੀ ਹਾਂ ਵਰਨ ਲੱਗਾ।
ਲਾ ਕੇ ਇੱਟ ਦੀ ਥਾਂ ਮੈਂ ਸਿਰ ਅੰਮੀਂ,
ਕੌਮੀ ਮਹਿਲ ਦੀ ਨੀਂਹ ਹਾਂ ਧਰਨ ਲੱਗਾ।

ਕੌਮ ਉੱਤੇ ਬਸੰਤ ਦੇ ਦਿਨ ਅੰਮੀਂ,
ਮੈਂ ਹਾਂ ਸਦਾ ਬਸੰਤ ਲਿਆਣ ਲੱਗਾ।
ਫਿੱਕਾ ਨਹੀਂ ਕੁਰਬਾਨੀ ਦਾ ਫੁੱਲ ਪੈਣਾ,
ਕਿਉਂਕਿ ਆਪਣਾ ਲਹੂ ਹਾਂ ਪਾਣ ਲੱਗਾ।

ਅੱਗ ਆਪਣਾ ਸੇਕ ਜੇ ਛੱਡ ਦੇਵੇ,
ਸੂਰਜ ਚੰਦ ਦੀ ਚਾਨਣੀ ਘੱਟ ਜਾਵੇ।
ਧਰਤ ਹੋਏ ਉੱਪਰ, ਆਸਮਾਨ ਹੇਠਾਂ,
ਪੈਰੋਂ ਪਿਛਾਂਹ ਹਿਮਾਲੀਆ ਹੱਟ ਜਾਵੇ।
ਜੇਕਰ ਡੂੰਘਾ ਸਮੁੰਦਰ ਵੀ ਅੰਮੀਏਂ ਨੀ,
ਬੁੱਕਾਂ ਨਾਲ ਹੀ ਝੱਟਿਆਂ ਝੱਟ ਜਾਵੇ।
ਤੇਰੇ ਲਾਲ ਹਕੀਕਤ ਨੇ ਡੋਲਣਾ ਨਹੀਂ,
ਭਾਵੇਂ ਪੋਰੀਆਂ ਪੋਰੀਆਂ ਕੱਟ ਜਾਵੇ।

ਪਹਿਲੇ ਅੱਜ ਤੋਂ ਜੱਗ ਦੇ ਵਿੱਚ ਅੰਮੀਂ,
ਤੂੰ ਸੈਂ ਲਾਡਾਂ ਮਲ੍ਹਾਰਾਂ ਦੀ ਥਾਂ ਮੇਰੀ।
ਨਵਾਂ ਜਨਮ ਦੇ ਰਹੀ ਹੈ ਅੱਜ ਮੈਨੂੰ,
ਖ਼ੂਨਣ ਨਹੀਂ ਤਲਵਾਰ ਹੈ ਮਾਂ ਮੇਰੀ।"



## 25.

# ਅਛੂਤ

(ਮੰਦਰ ਵਿੱਚ ਪੁਜਾਰੀ ਨੂੰ ਨਾ ਵੇਖ ਕੇ ਠਾਕੁਰ ਨੂੰ ਕਹਿੰਦਾ ਹੈ)

ਤੇਰੇ ਵੱਲ ਡਰਦਾ ਕਦੇ ਵੇਖਦਾ ਨਹੀਂ,
ਕਿ ਗਵਾ ਨਾ ਅੱਖੀਆਂ ਦੀ ਲੋਅ ਬੈਠਾਂ।
ਤੇਰੇ ਚਰਨ ਇਸ ਵਾਸਤੇ ਨਹੀਂ ਛੁੰਹਦਾ,
ਕਿਤੇ ਹੱਥਾਂ ਤੋਂ ਹੱਥ ਨਾ ਧੋ ਬੈਠਾਂ।
ਕਰਦਾ ਗੱਲ ਨਹੀਂ ਏਸ ਲਈ ਨਾਲ ਤੇਰੇ,
ਕਿਤੇ ਜੀਭ ਤੋਂ ਨਾ ਗੁੰਗਾ ਹੋ ਬੈਠਾਂ।
ਤੇਰਾ ਨਾਮ ਇਸ ਵਾਸਤੇ ਨਹੀਂ ਸੁਣਦਾ,
ਕਿਤੇ ਕੰਨ ਮੁੰਦਵਾ ਨਾ ਦੋ ਬੈਠਾਂ।

ਬਣਿਆ ਜਿਸ ਦੀ ਜੱਦੀ ਜੈਦਾਦ ਹੈਂ ਤੂੰ,
ਤੇਰੇ ਵੱਲ ਉਹ ਅੱਖ ਨਹੀਂ ਕਰਨ ਦੇਂਦਾ।
ਤੈਨੂੰ ਵੇਖ ਕੇ ਜੀਣਾ ਤਾਂ ਰਿਹਾ ਕਿਧਰੇ,
ਤੇਰਾ ਨਾਮ ਲੈ ਕੇ ਵੀ ਨਹੀਂ ਮਰਨ ਦੇਂਦਾ।

ਪੂਜਾ ਆਪਣੀ ਵਾਸਤੇ ਠਾਕਰਾ ਉਇ,
ਜਿਹੜਾ ਤੂੰ ਪੁਜਾਰੀ ਬਿਠਾਲਿਆ ਹੈ।
ਇਹਨੇ ਰੋਂਵਦੀ ਕੱਢ ਕੇ ਅੱਖ ਮੇਰੀ,
ਪੂਜਾ ਵਾਸਤੇ ਅਰਘਾ ਬਣਾ ਲਿਆ ਹੈ।
ਏਨ੍ਹੇ ਮੇਰੀ ਕੰਗਰੋੜ ਦੀ ਪਾਈ ਮਾਲਾ,
ਤਿਲਕ-ਰੱਤ ਮੇਰੀ ਏਸ ਲਾ ਲਿਆ ਹੈ।
ਮੇਰੀ ਚੰਮੜੀ ਦੀ ਧੋਤੀ ਏਸ ਬੱਧੀ,
ਨਾੜਾਂ ਮੇਰੀਆਂ ਜੰਞੂ ਬਣਾ ਲਿਆ ਹੈ।

ਮੇਰੀ ਉੱਨ ਲਾਹ ਕੇ ਇਦ੍ਹਾ ਬਣੇ ਆਸਨ,
ਮੇਰੇ ਹੱਡ ਪੀਹ ਪੀਹ ਚੌਕ ਪੂਰਦਾ ਹੈ।
ਜੇਕਰ ਤੰਗ ਆ ਕੇ 'ਮੰਗਾਂ ਮੌਤ ਤੈਥੋਂ,'
ਮੈਨੂੰ ਮੌਤ ਤੋਂ ਵੱਧ ਇਹ ਘੂਰਦਾ ਹੈ।

ਇਦ੍ਹੀ ਆਰਤੀ ਦੀ ਜਗਦੀ ਜੋਤ ਅੰਦਰ,
ਮੇਰੀ ਦੇਹ ਦੀ ਹੈ ਚਰਬੀ ਢਲੀ ਹੋਈ।

ਤੈਨੂੰ ਭੇਟ ਚਾੜ੍ਹੇ, ਚੁਣੇ ਫੁੱਲ ਮੇਰੇ,
ਮੇਰੀ ਰੂਹ ਹੈ ਜਿਨ੍ਹਾਂ ਵਿੱਚ ਰਲੀ ਹੋਈ।
ਇਦ੍ਹੇ ਧੂਪ ਦਾ ਧੂਆਂ ਹੈ ਆਹ ਮੇਰੀ,
ਦਿਲੀ-ਅੱਗ ਮੇਰੀ ਬੱਤੀ ਬਲੀ ਹੋਈ।
ਮੇਰੇ ਹੰਝੂ ਚਰਨਾਮ੍ਰਿਤ ਵੰਡਦਾ ਹੈ,
ਇਸ ਦੀ ਗੰਗਾ-ਜਲੀਓਂ ਗੰਗਾ ਜਲੀ ਹੋਈ।

ਇਸ ਦੇ ਸੰਖ ਘੜਿਆਲ ਦੀ ਗੂੰਜ ਅੰਦਰ,
ਮੇਰੇ ਕੀਰਨੇ ਅਜੇ ਨਾ ਸੁਣੇ ਗਏ ਹਨ।
ਅੰਦਰ ਕੱਖ ਵੀ ਨਹੀਂ, ਪਰਵਾਹ ਤੈਨੂੰ,
ਬਾਹਰ ਕੱਖ ਗ਼ਰੀਬ ਦੇ ਚੁਣੇ ਗਏ ਹਨ।

ਤੈਨੂੰ ਪਹੁੰਚਣਾ ਚਾਹਿਆ ਜਦੋਂ ਵੀ ਮੈਂ,
ਇਨ੍ਹੇਂ ਰਾਹਾਂ 'ਤੇ ਸੂਲਾਂ ਵਿਛਾ ਛੱਡੀਆਂ।
ਜੇਕਰ ਮਰਦਿਆਂ ਪਹੁੰਚਿਆ ਕੋਲ ਤੇਰੇ,
ਇਨ੍ਹੇਂ ਬੂਹੇ ਨੂੰ ਕੁੰਡੀਆਂ ਲਾ ਛੱਡੀਆਂ।
ਤੈਨੂੰ ਸੁੱਤਿਆਂ ਵੀ ਜੇ ਆਵਾਜ਼ ਮਾਰੀ,
ਇਨ੍ਹੇਂ ਸੁੱਤਿਆਂ ਕਲ੍ਹਾਂ ਜਗਾ ਛੱਡੀਆਂ।
ਪੂਜਾ ਨਾਲ ਕਰ ਕੇ ਪੱਥਰ ਚਿੱਤ ਤੇਨੂੰ,
ਤੇਰੇ ਮੂੰਹ ਵਿੱਚ ਘੁੰਙਣੀਆਂ ਪਾ ਛਡੀਆਂ।

ਡਰਦਾ ਏਸ ਕੋਲੋਂ ਹੁਣ ਤੂੰ ਬੋਲਦਾ ਨਹੀਂ,
ਤਾਂ ਭੀ ਏਤਨੀ ਗੱਲ ਤਾਂ ਦੱਸ ਮੈਨੂੰ :
"ਕਦੋਂ ਤੀਕ ਤੂੰ ਏਸ ਦੇ ਵੱਸ ਰਹਿਣਾ,
ਕਦੋਂ ਤੀਕ ਰੱਖਣਾ ਇਦ੍ਹੇ ਵੱਸ ਮੈਨੂੰ।"



## 26.

# ਨਵੀਂ ਪੁਰਾਣੀ ਤਹਿਜ਼ੀਬ

ਹੱਥ ਵੇਲਾ ਨਹੀਂ ਆਉਂਦਾ, ਹੱਥੋਂ ਜੋ ਗਵਾਚ ਗਿਆ।
ਉਹ ਜੋਬਨ ਨਹੀਂ ਮੁੜਦਾ, ਜੋ ਪਤਰਾ ਵਾਚ ਗਿਆ।

ਪਾਣੀ ਦਰਿਆਵਾਂ ਦੇ, ਇੱਕ ਵਾਰ ਜੋ ਵਹਿ ਗਏ ਹਨ।
'ਪਰਤਣ ਨਾ ਪਤਣਾਂ ਤੇ', ਇਹ ਦਾਨੇ ਕਹਿ ਗਏ ਹਨ।

ਤਦਬੀਰ ਲਿਆਏ ਕਿਵੇਂ, ਤਕਦੀਰ ਜੋ ਲੈ ਗਈ ਹੈ।
ਗੱਲਾਂ ਹਨ ਚੱਲੀਆਂ ਤਾਂ, ਗੱਲ ਕਰਨੀ ਪੈ ਗਈ ਹੈ।

ਤਹਿਜ਼ੀਬ ਗਵਾਈ ਨਹੀਂ, ਅਸਾਂ ਅਕਲ ਗਵਾ ਲਈ ਹੈ।
'ਕਪਲਾ ਗਊ' ਦੇ ਕੇ ਘਰੋਂ, ਇੱਕ 'ਖੋਤੀ' ਵਟਾ ਲਈ ਹੈ।

ਦੁੱਧ ਪੀਣੋਂ ਰਹਿ ਗਏ ਹਾਂ, ਲਿਦ ਝੋਲੀ ਪਾ ਲਈ ਹੈ।
ਕੀ ਲਈ ਤਹਿਜ਼ੀਬ ਨਵੀਂ, ਗਲ ਜ਼ਹਿਮਤ ਲਾ ਲਈ ਹੈ।

ਜੇ ਇਹ ਵੀ ਕਹਿ ਦੇਈਏ, ਮਾਸਾ ਨਹੀਂ ਝੂਠ ਕੁਈ।
ਰਿਸ਼ੀਆਂ ਦੇ ਚੌਂਕੇ ਵਿੱਚ, ਪੱਛਮ ਦੀ 'ਜੂਠ' ਕੁਈ।

ਆਈ ਅੱਗ ਲੈਣ ਲਈ, ਆ ਕੇ ਘਰ ਪਾ ਬੈਠੀ।
ਭਾਰਤ ਦਾ ਸਾਊ-ਪੁਣਾ, ਸਭ ਰਿੰਨ੍ਹ ਕੇ ਖਾ ਬੈਠੀ।

ਜੋ ਅੱਜ ਤੱਕ ਨਹੀਂ ਆਖੀ, ਉਹ ਆਖੀ ਜਾਣੀ ਹੈ।
ਉਹ ਦੁੱਧ ਸੀ ਬਰਕਤ ਦਾ, ਇਹ ਫੁੱਟ ਦਾ ਪਾਣੀ ਹੈ।

ਉਹ ਜੀਵਨ ਦੇਂਦੀ ਸੀ, ਇਹ ਜੀਵਨ ਲੈਂਦੀ ਹੈ।
ਉਹ ਖਾਣ ਨੂੰ ਦੇਂਦੀ ਸੀ, ਇਹ ਖਾਣ ਨੂੰ ਪੈਂਦੀ ਹੈ।

ਉਹ ਬਾਂਹ ਬਣਾਂਦੀ ਸੀ, ਇਹ ਬਾਹਵਾਂ ਭੰਨਦੀ ਹੈ।
ਉਹ ਭੋਲੀ ਭਾਲੀ ਸੀ, ਇਹ ਚੰਚਲ ਮਨ ਦੀ ਹੈ।

ਉਹ ਵੀਰ ਮਨਾਂ ਦੀ ਸੀ, ਇਹ ਵੀਰ ਲੜਾਂਦੀ ਹੈ।
ਉਹ ਛਾਵੇਂ ਸੁੱਟਦੀ ਸੀ, ਇਹ ਸੁੱਕਣੇ ਪਾਂਦੀ ਹੈ।

ਉਸ ਵਿੱਚ ਇੱਕ ਕਰਦਾ ਸੀ, ਸਭ ਟੱਬਰ ਖਾਂਦਾ ਸੀ।
ਸੀ ਸਮੇਂ ਅਜ਼ਾਦੀ ਦੇ, ਹਿੰਦ ਢੋਲੇ ਗਾਂਦਾ ਸੀ।

ਇਸ ਵਿੱਚ ਮਰ ਮਰ ਕੇ ਵੀ, ਸਭ ਭੁੱਖੇ ਮਰਦੇ ਹਨ।
ਹਉਕੇ ਦਿਨ ਰਾਤ ਭਰਨ, ਪਰ ਪੇਟ ਨਾ ਭਰਦੇ ਹਨ।

ਕਿਰਤੀ ਦੀ ਛਾਤੀ 'ਤੇ, ਇਹ ਮੂੰਗ ਪਈ ਦਲਦੀ ਹੈ।
ਰੱਤ ਪੀ ਪੀ ਲਿੱਸਿਆਂ ਦੀ, ਇਦ੍ਹੀ ਗੋਗੜ ਪਲਦੀ ਹੈ।

ਬਿਜਲੀ ਦੇ ਲਾਟੂ ਜੋ, ਇਸ ਦੇ ਘਰ ਜਗਦੇ ਹਨ।
ਉਹ ਨੈਣ ਗ਼ਰੀਬਾਂ ਦੇ, ਕੱਢੇ ਹੋਏ ਲੱਗਦੇ ਹਨ।

ਖੱਲ ਲਾਹ ਲਾਹ ਲੋਕਾਂ ਦੀ, ਇਹ ਸੂਟ ਸਿਵਾਉਂਦੀ ਹੈ।
ਪੀਹ ਪੀਹ ਮਜ਼ਦੂਰਾਂ ਨੂੰ, ਇਹ ਪਾਉਡਰ ਲਾਉਂਦੀ ਹੈ।

ਆ ਕੇ ਇਸ ਚੰਦਰੀ ਨੇ, ਹੋਣੀ ਵਰਤਾ ਦਿੱਤੀ।
ਲਾਲੀ ਸਭ ਭਾਰਤ ਦੀ, ਢੰਗ ਨਾਲ ਉਡਾ ਦਿੱਤੀ।

ਪਿਛਲੇ ਵਰਿਆਮਾਂ ਦੇ, ਹੁਣ 'ਨਾਂਵੇਂ' ਰਹਿ ਗਏ ਹਨ।
ਅੱਜ ਕੱਲ੍ਹ ਦੇ ਗਭਰੂ ਤਾਂ, ਪਰਛਾਵੇਂ ਰਹਿ ਗਏ ਹਨ।

ਪੈਲੀ ਦੀ ਵਾਟ ਕਰਨ, ਤਾਂ ਕੋਠੀ ਹਲਦੀ ਹੈ।
ਮੂੰਗੀ ਦੀ ਦਾਲ ਪਈ, ਨਾ ਢਿੱਡ ਵਿੱਚ ਗਲਦੀ ਹੈ।

ਇਹ ਬਿਜਲੀ ਕੜਕ ਪਈ, ਭਾਰਤ ਦੇ ਵੇਸਾਂ 'ਤੇ।
ਇਸ ਕੈਂਚੀ ਧਰ ਦਿੱਤੀ, ਕੁੜੀਆਂ ਦਿਆਂ ਕੇਸਾਂ 'ਤੇ।



ਕੀ ਹੈ ਤਹਿਜ਼ੀਬ ਨਵੀਂ, ਟਿੱਕਾ ਬਦਨਾਮੀ ਦਾ।
ਹਿੰਦ ਦੇ ਗਲ਼ ਲਟਕ ਰਿਹਾ, ਇੱਕ ਤੌਕ ਗ਼ੁਲਾਮੀ ਦਾ।

## 27.

# ਹੀਰ ਦੇ ਕਰਤਾ ਨੂੰ

ਮਿੱਠੀ ਬੋਲੀ ਦੇ ਵਾਰਸਾ! ਸੱਚ ਮੰਨੀਂ,
ਮੰਨਾਂ ਮੈਂ ਪੰਜਾਬੀ ਦਾ ਪੀਰ ਤੈਨੂੰ।
ਪੰਜਾਂ ਪਾਣੀਆਂ ਵਿੱਚ ਤੂੰ ਲਏਂ ਲਹਿਰਾਂ,
ਆਸ਼ਕ ਸਮਝਦੇ ਅੱਖ ਦਾ ਨੀਰ ਤੈਨੂੰ।
ਕਲਮ ਨਹੀਂ, ਇਹ ਛਾਤੀਆਂ ਵਿੰਨ੍ਹਣੇ ਲਈ,
ਤਿੱਖਾ ਦਿੱਤਾ 'ਵਿਧਾਤਾ' ਨੇ 'ਤੀਰ' ਤੈਨੂੰ।
ਦਿੱਤੀ ਜਿੰਦ ਤੂੰ 'ਹੀਰ ਸਲੇਟੜੀ' ਨੂੰ,
ਦੇ ਗਈ ਸਦਾ ਦੀ ਜ਼ਿੰਦਗੀ ਹੀਰ ਤੈਨੂੰ।

ਤੇਰੀ ਸੋਚ ਦੀ ਚੜ੍ਹੀ ਝੱਨਾਂ ਅੰਦਰ,
ਜੱਟੀ ਹੀਰ ਦੀਆਂ ਬੇੜੀਆਂ ਤਰਦੀਆਂ ਹਨ।
ਤੇਰੇ ਨੈਣਾਂ ਦੀ ਸਾਂਦਲੀ ਬਾਰ ਅੰਦਰ,
ਮਹੀਆਂ ਰਾਂਝਣੇ ਮੀਏਂ ਦੀਆਂ ਚਰਦੀਆਂ ਹਨ।

ਤੇਰੇ ਬੋਲ ਹਨ ਵੰਝਲੀ ਰਾਂਝਣੇ ਦੀ,
ਹੋ ਹੋ ਰਾਗ ਦੀ ਰੂਹ ਜੋ ਵੱਜਦੀ ਹੈ।
ਤੇਰੇ ਦਿਲ ਦੇ ਰਾਂਗਲੇ ਪਲੰਘ ਉੱਤੇ,
'ਹੀਰ' ਬਿਨਾਂ ਸ਼ਿੰਗਾਰ ਪਈ ਸੱਜਦੀ ਹੈ।
ਤੇਰੇ ਮਿੱਠਿਆਂ ਗੀਤਾਂ ਦਾ ਰੱਸ ਲੈਂਦੀ,
'ਭਾਗ-ਭਰੀ' ਜ਼ਬਾਨ ਨਾ ਰੱਜਦੀ ਹੈ।
ਤੇਰੀ ਸ਼ਾਇਰੀ ਸ਼ਾਲ ਕਮਾਲ ਦੀ ਹੈ,
ਸਦਾ ਨੰਗ ਪੰਜਾਬੀ ਦਾ ਕੱਜਦੀ ਹੈ।

ਕਿਸੇ ਵੇਲੇ ਜੇ ਆਣ ਕੇ ਲਟਕ ਅੰਦਰ,
ਅੱਖਾਂ ਸਾਹਮਣੇ ਰੱਖੀਏ ਹੀਰ ਤੇਰੀ।
ਉਦ੍ਹੀ ਉੱਚ-ਉਡਾਰੀ ਦੇ ਹੁਸਨ ਵਿੱਚੋਂ,
ਪਈ ਇਸ ਤਰ੍ਹਾਂ ਦਿਸੇ ਤਸਵੀਰ ਤੇਰੀ।

ਮਸਤ ਅੱਖੀਆਂ ਰੱਤੀਆਂ ਇਸ਼ਕ ਅੰਦਰ,
ਝਲਕ ਨੂਰ ਦੀ ਚਿਹਰੇ 'ਤੇ ਆਈ ਜਾਪੇ।
ਕੇਸਾਂ ਕਾਲਿਆਂ ਦੇ ਅੰਦਰ ਨਾਗ ਬੱਧੇ,
ਦਾੜ੍ਹੀ ਮੁੱਛ ਵਿੱਚ ਭਰੀ ਦਨਾਈ ਜਾਪੇ।

ਸੀਨੇ ਵਿੱਚ ਕੋਈ ਸੱਜਰੀ ਸਿੱਕ ਜਾਪੇ,
ਜਿਹੜੀ ਦਿਲੋਂ ਛਾਤੀ ਨਾਲ ਲਾਈ ਜਾਪੇ।
ਤੇਰੇ ਮਿੱਠਿਆਂ ਬੋਲਾਂ ਦੇ ਵਿੱਚ ਕਵੀਆ!
ਭਾਗ-ਭਰੀ ਕੋਈ ਰੂਹ ਸਮਾਈ ਜਾਪੇ।

ਤੇਰਾ ਦਿਲ-ਦਰਿਆ ਹੈ ਵਲਵਲੇ ਦਾ,
ਵਹਿੰਦਾ ਦਿਸੇ ਜੋ ਸੱਚੀ ਪ੍ਰੀਤ ਅੰਦਰ।
ਆਸ਼ਕ ਸੈਆਂ ਈ ਦਿੱਸਣ ਨਿਮਾਜ਼ ਪੜ੍ਹਦੇ,
ਤੇਰੇ ਦਿਲ ਦੀ ਪਾਕ ਮਸੀਤ ਅੰਦਰ।

ਭੁੱਖ ਸਹਿਕਦੀ ਬੋਲੀ ਦੀ ਲਾਹਣ ਖ਼ਾਤਰ,
ਦਾਨਾ ਹੋ ਕੇ ਦੁਨੀਆਂ ਨੂੰ ਦੱਸਿਆ ਤੂੰ।
ਰਾਂਝਾ ਬਣ ਕੇ ਆਖਿਓ 'ਵਾਹ ਸੱਜਨ',
ਬਣ ਕੇ ਹੀਰ ਸਲੇਟੜੀ ਹੱਸਿਆ ਤੂੰ।
ਬਣਿਓਂ ਮਾਂਦਰੀ ਤਾਂ ਮੰਤਰ ਜਿਹੇ ਮਾਰੇ,
ਮੰਤਰ ਨਾਲ ਹੀ ਦਿਲਾਂ ਵਿੱਚ ਧੱਸਿਆ ਤੂੰ।
ਪੈ ਗਈ ਹਲਚਲੀ ਗੋਰਖ ਦੇ ਚੇਲਿਆਂ ਨੂੰ,
ਜਦੋਂ ਕੰਨ ਪੜਵਾ ਕੇ ਨੱਸਿਆ ਤੂੰ।

ਜਦੋਂ ਬੋਲਿਓਂ ਸਹਿਤੀ ਦੀ ਜੀਭ ਉੱਤੇ,
ਹੋ ਕੇ ਜੱਗ ਦੀ ਗੁੰਗੀ ਜ਼ਬਾਨ ਰਹਿ ਗਈ।
ਰੰਗ ਵੇਖ ਕੇ ਤੇਰਿਆਂ ਨੁਸਖ਼ਿਆਂ ਦੇ,
ਮੁੱਠ ਵਿੱਚ ਧਨੰਤਰ ਦੀ ਜਾਨ ਰਹਿ ਗਈ।

ਜਿਵੇਂ ਲੁਕ ਕੇ ਵਾਸ਼ਨਾ ਵੱਸਦੀ ਹੈ,
ਟਹਿਕੀ ਕਲੀ ਤੇ ਖਿੜੇ ਗੁਲਾਬ ਅੰਦਰ,
ਤੇਰੀ ਰੂਹ ਹੈ ਤਿਵੇਂ ਸਮਾਈ ਹੋਈ,
ਇਹਨਾਂ ਪੰਜਾਂ ਦਰਿਆਵਾਂ ਦੇ ਆਬ ਅੰਦਰ।
ਆਸਮਾਨ ਦਾ ਜਿਵੇਂ ਫੈਲਾ ਕਵੀਆ!
ਨਹੀਂ ਆਂਵਦਾ ਕਿਸੇ ਹਿਸਾਬ ਅੰਦਰ।
ਤੇਰੀ ਅਕਲ ਦਾ ਏਤਨਾ ਚਾਨਣਾ ਹੈ,
ਏਸ ਇਸ਼ਕ ਦੀ ਹੀਰ-ਕਿਤਾਬ ਅੰਦਰ।

ਭਾਵੇਂ ਸਮੇਂ ਹਨ ਓਪਰੇ ਝੱਖੜਾਂ ਦੇ,
ਅਤੇ ਪੱਛਮੀ ਹਵਾ ਪਈ ਵੱਗਦੀ ਹੈ।
ਤਾਂ ਵੀ 'ਵਾਰਸਾ' ਤੇਰੇ ਮਜ਼ਾਰ ਉੱਤੇ,
ਹੀਰ ਵਾਂਗ ਚਰਾਗ ਪਈ ਜੱਗਦੀ ਹੈ।



# 28.

## ਜੱਟ ਨੂੰ

ਝੱਗ ਵਾਂਙ ਸ਼ਰਾਬ ਦੇ ਵਹਿਣ ਅੰਦਰ,
ਰੁੜ੍ਹੇ ਜੇਕਰ ਨਾ ਤੇਰੀ ਕਪਾਹ ਜੱਟਾ।
ਜੇਕਰ ਸੂਦ ਦੇ ਝੱਖੜਾਂ ਵਿੱਚ ਆ ਕੇ,
ਤੇਰੇ ਉੱਡਣ ਨਾ ਕਣਕ ਦੇ ਗਾਹ ਜੱਟਾ।
ਜੇਕਰ ਜੰਮਦਿਆਂ ਈ ਧੀਆਂ ਪੁੱਤਰਾਂ ਦੇ,
ਕਰਜ਼ ਨਾਲ ਨਾ ਕਰੇਂ ਵਿਆਹ ਜੱਟਾ!
ਜੇ ਤੂੰ ਇੱਕੋ 'ਛੁਹਾਰੇ' ਦਾ ਮੁੱਲ ਪਾਂਦਾ,
ਗਹਿਣੇ ਪਾਏਂ ਨਾ ਜਿੰਦ ਤੇ ਸਾਹ ਜੱਟਾ!

ਜੇਕਰ ਸੁੱਟ ਤੇ ਦਿਲੋਂ ਦਰਿਆ ਹੋ ਕੇ,
ਪੈਲੀ ਪੂੰਜੀ ਨੂੰ ਲਾਏਂ ਨਾ ਢਾਹ ਜੱਟਾ!
ਜੇ ਕਰ ਮਾਇਆ ਦੀ ਮਿੱਟੀ ਨੂੰ ਉਡਾਏਂ ਨਾ ਤੂੰ,
ਹੋਵੇਂ ਕਦੇ ਵੀ ਨਾ ਖ਼ਾਕਸ਼ਾਹ ਜੱਟਾ!

ਤੇਰੀ ਘਾਲ ਦੇ ਸਰ੍ਹੋਂ ਤੇ ਤੋਰੀਏ ਨੂੰ,
ਜੇ ਨਾ ਤੇਲ ਪਰਚੂਨ ਦਾ ਚੱਟ ਜਾਵੇ।
ਤੇਰੇ ਕਹਿਰ ਦੇ ਪਾਲੇ ਕਮਾਦ 'ਤੇ ਜੇ,
'ਕੱਕਰ ਸ਼ਾਹ' ਦੀ ਨਿਗ੍ਹਾ ਨਾ ਫੱਟ ਜਾਵੇ।
ਜੇਕਰ ਜੱਗ ਅੰਦਰ ਤੇਰੀ ਜਾਤ ਸ਼ਾਹੀ,
ਨਿਰੀ ਰਹਿ ਨਾ ਜੱਟ ਦੀ ਜੱਟ ਜਾਵੇ।
ਜੇ ਤੂੰ ਮਾਮਲੇ ਠੀਕ ਨਜਿੱਠ ਸਕੇਂ,
ਤੇਰਾ ਨਿੱਤ ਦਾ 'ਮਾਮਲਾ' ਘੱਟ ਜਾਵੇ।

ਪਹੁੰਚੇਂ ਕਦੇ ਨਾ ਜੇਲ੍ਹ ਦੇ ਵਿੱਚ ਏਦਾਂ,
ਜੇਕਰ ਪਵੇਂ ਨਾ ਦੰਗੇ ਦੇ ਰਾਹ ਜੱਟਾ!
ਜੇਕਰ ਹੋਵੇ ਵਿਦਵਾਨ 'ਵਜ਼ੀਰ' ਤੇਰਾ,
ਪਾਣੀ ਭਰਨ ਤੇਰਾ ਪਾਤਸ਼ਾਹ ਜੱਟਾ!

ਤੇਰੇ ਹਲ ਪੰਜਾਲੀ ਦੀ ਓਟ ਲੈ ਕੇ,
ਜਾਪੇ ਸੁੱਖ ਦੀ ਸਿਖਰ 'ਤੇ ਚੜ੍ਹੀ ਦੁਨੀਆਂ।
ਤੇਰੀ ਹੱਥੀ 'ਚ ਰੱਬ ਦਾ ਹੱਥ ਜਾਪੇ,
ਦਿਸੇ ਅਰਲੀਆਂ ਦੇ ਨਾਲ ਅੜੀ ਦੁਨੀਆਂ।

ਜਾਪੇ ਤੇਰੀ ਪ੍ਰਾਣੀ ਪ੍ਰਾਣ ਜਗ ਦੇ,
ਤੇਰੀ ਨਾਲ ਹਨਾੜੀ ਦੇ ਕੜੀ ਦੁਨੀਆਂ।
ਤੇਰੀ ਕਹੀ, ਚਾਂਦੀ ਕੱਢੇ ਧਰਤ ਵਿੱਚੋਂ,
ਤੇਰੇ ਧੌਲ ਦੇ ਆਸਰੇ ਖੜੀ ਦੁਨੀਆਂ।

ਸੋਨਾ ਤੇਰੇ ਸੁਹਾਗੇ ਦੇ ਪੈਰ ਹੇਠਾਂ,
ਪਰ ਤੂੰ ਸਾਂਭਦਾ ਨਹੀਂ ਗੁਮਰਾਹ ਜੱਟਾ!
ਜੇ ਤੂੰ ਜੁਗਤ ਦੀ ਦੇਵੀ ਦੇ ਪੈਰ ਪੂਜੇਂ,
ਤੇਰੇ ਪੈਰ ਪੂਜਣ ਪਾਤਸ਼ਾਹ ਜੱਟਾ!

ਵੇਖ ਤੇਰੇ ਸਿਆੜ ਦੇ ਮੂੰਹ ਵੱਲ ਹੀ,
ਪਈਆਂ ਵਿਹੰਦੀਆਂ ਮਿੱਲਾਂ ਤੇ ਮੰਡੀਆਂ ਹਨ।
ਤੇਰੀ ਕਿਰਤ ਕਮਾਈ ਦਾ ਵਜ਼ਨ ਕਰ ਕੇ,
ਸਦਾ ਝੁਕਦੀਆਂ ਤੱਕੜੀਆਂ ਡੰਡੀਆਂ ਹਨ।
ਗੁੱਝੇ ਰੱਬੀ ਖਜ਼ਾਨੇ ਦੇ ਮਾਲਕਾ ਓ!
ਤੂੰਹੇਂ ਬਰਕਤਾਂ ਜੱਗ ਨੂੰ ਵੰਡੀਆਂ ਹਨ।
ਭੋਲੇ ਨੀਂਗਰਾਂ ਤੇਰੇ ਸੁਹਾਗ ਬਾਝੋਂ,
ਸਭ ਵੜੀਆਂ-ਵਲਾਇਤਾਂ ਵੀ ਰੰਡੀਆਂ ਹਨ।

ਵੇਖ 'ਰੋਟੀ ਸ਼ਰੀਕੇ ਦੀ ਕਰਨ ਲੱਗਾ',
ਚੁੱਲ੍ਹੇ ਵਿੱਚ ਨਾ ਅਕਲ ਨੂੰ ਡਾਹ ਜੱਟਾ।
'ਤੀਰ' ਤਾਜ ਹੈ ਬਖ਼ਸ਼ਿਆ ਰੱਬ ਤੈਨੂੰ,
ਪਾਤਸ਼ਾਹ ਰਹਿਓ! ਪਾਤਸ਼ਾਹ ਜੱਟਾ!



## 29.

# ਵੇਚਣ ਲੈ ਚੱਲੇ ਨੂੰ

(ਬੁੱਢੀ ਗਾਂ ਕਹਿੰਦੀ ਹੈ)

---

ਲੱਤਾਂ ਲੜ-ਖੜਾਂਦੀਆਂ ਟੁਰਨ ਵੇਲੇ,
ਥਿੜਕ ਗਿਆ ਜਵਾਨੀ ਦਾ ਥੰਮ੍ਹ ਮੇਰਾ।
ਢੂੰਗੇ ਉੱਚੜੇ, ਟੁੱਟ ਗਏ ਸਿੰਗ ਦੋਵੇਂ,
ਦੱਮ ਨਾਲ ਨਹੀਂ ਰਲਦਾ ਦੱਮ ਮੇਰਾ।
ਰੱਤ ਮਾਸ ਚਰਬੀ ਲੱਭੇ ਲੋੜਿਆਂ ਨਾ,
ਨਿਰਾ ਰਹਿ ਗਿਆ, ਪਿੰਡੇ 'ਤੇ ਚੰਮ ਮੇਰਾ।
ਦੰਦ ਉਖੜੇ, ਵੱਖੀਆਂ ਵਿੱਚ ਵੜੀਆਂ,
ਹੱਡ ਰਗੜਨੇ ਰਹਿ ਗਿਆ ਕੰਮ ਮੇਰਾ।

ਦੁੱਧੀਂ ਮੱਖਣੀਂ ਪਾਲਿਆ, ਪੁੱਤਰਾ ਵੇ!
ਅੱਜ ਘਰੋਂ ਮੈਨੂੰ ਕੱਢਣ ਚੱਲਿਆ ਹੈਂ?
ਵੱਢਣ ਵਾਲਿਆਂ ਨੂੰ ਦੇ ਕੇ ਵਾਗ ਮੇਰੀ,
ਫਾਹਾ ਨੇਕੀਆਂ ਦਾ ਵੱਢਣ ਚੱਲਿਆ ਹੈਂ?

ਵੇਖ! ਅੱਜ ਤੋੜੀਂ ਤੈਨੂੰ ਪਾਲਿਆ ਹੈ,
ਤੈਨੂੰ ਪੁੱਤਰਾ! ਦੁੱਧ ਚੁੰਘਾਇਆ ਹੈ ਮੈਂ।
'ਜਾਏ' ਆਪਣੇ ਨੂੰ ਢਿੱਡੋਂ ਰੱਖ ਭੁੱਖਾ,
ਤੈਨੂੰ ਦੋਵੇਂ ਈ ਡੰਗ ਰਜਾਇਆ ਹੈ ਮੈਂ।
ਤੇਰੇ ਲਈ ਵਿਸਾਰਿਆ 'ਅੱਖ ਚਾਨਣ',
ਤਾਂ ਵੀ ਅੱਖੋਂ ਨਾ ਨੀਰ ਵਹਾਇਆ ਹੈ ਮੈਂ।
ਕੰਡਾ ਚੁਭਿਆ ਜੇ ਕਦੇ ਲਾਲ ਤੈਨੂੰ,
ਲਾਹ ਕੇ ਆਪਣਾ ਚੰਮ ਪੁਆਇਆ ਹੈ ਮੈਂ।

ਭਲਾ ਲੋਚਿਆ ਹੈ ਤੇਰੀ ਮਾਂ ਬਣ ਕੇ,
ਚੰਗੀ ਤੂੰ ਨੇਕੀ ਖੱਟਣ ਜਾ ਰਿਹਾ ਹੈਂ।
ਤੈਨੂੰ ਆਪਣੇ ਆਪ ਇਹ ਸੁੱਝਦੀ ਨਹੀਂ,
ਮੁੱਲ ਮਾਂ ਦਾ ਹੀ ਵੱਟਣ ਜਾ ਰਿਹਾ ਹੈਂ?

ਤੂਹੀਏਂ ਦੱਸ ਖਾਂ ਮੈਂ ਤੇਰੀ ਲੋੜ ਖ਼ਾਤਰ,
ਬੱਚਾ ਆਪਣਾ, ਦਿਲੋਂ ਵਿਸਾਰਿਆ ਨਹੀਂ?

ਜੇ ਤੂੰ ਪਾਣੀ ਪਿਆਲਿਆ ਹੱਸ ਮੈਨੂੰ,
ਵੇ ਦੁੱਧ ਤੇਰੇ ਉੱਤੋਂ ਵਾਰਿਆ ਨਹੀਂ?
ਤੇਰੀ ਮਾਂ ਬਣ ਕੇ ਤੈਨੂੰ ਪਾਲਿਆ ਨਹੀਂ,
ਦੱਸ ਆਪਣਾ ਪਿੱਤਾ ਮੈਂ ਮਾਰਿਆ ਨਹੀਂ?
ਮੇਰੇ ਲਾਡਲੇ ਨੂੰ ਜਦੋਂ ਕੁੱਟਿਆ ਤੂੰ,
ਅੱਖੀਂ ਵੇਖ ਇਹ ਕਹਿਰ ਸਹਾਰਿਆ ਨਹੀਂ?

ਜੇ ਤੂੰ ਅੱਜ ਬੱਚਾ! ਮਿੱਟੀ ਪਾ ਦਿੱਤੀ,
ਮੇਰੇ ਸੈਂਕੜੇ ਸਾਲਾਂ ਦੇ ਭਲੇ ਉੱਤੇ।
ਲੋਕੀਂ ਕਹਿਣਗੇ ਹੋ ਗਿਆ ਪੁੱਤ ਖ਼ੂਨੀ,
ਛੁੱਗੀ ਧਰੀ ਸੂ ਮਾਂ ਦੇ ਗਲ਼ੇ ਉੱਤੇ।

ਤੋਲ ਮੇਰੀਆਂ ਨੇਕੀਆਂ ਦਿਲ ਉੱਤੇ,
ਤੇ ਤੂੰ ਆਪਣੀ ਕਾਰ ਨੂੰ ਵੇਖ ਤਾਂ ਸਹੀ।
ਨਾੜਾਂ ਤੇਰੀਆਂ ਵਿੱਚ ਹੈ ਦੁੱਧ ਮੇਰਾ,
ਮੇਰੇ ਦੁੱਧ ਦੀ ਧਾਰ ਨੂੰ ਵੇਖ ਤਾਂ ਸਹੀ।
ਕਿਵੇਂ ਤੇਰੇ ਪਰਵਾਰ ਨੂੰ ਪਾਲਦਾ ਹੈ?
ਰਤਾ ਮੇਰੇ ਪਰਵਾਰ ਨੂੰ ਵੇਖ ਤਾਂ ਸਹੀ।
ਮਾਂ ਦਾ ਵਣਜ ਕਰੇਂਗਾ ਸੁਘੜ ਪੁੱਤਾ,
ਦਿਲੋਂ ਏਸ ਵਿਹਾਰ ਨੂੰ ਵੇਖ ਤਾਂ ਸਹੀ।

ਕੀ ਤੂੰ ਹੋ ਬੇਦਰਦ ਅੱਜ ਬੁੱਚੜਾਂ ਤੋਂ,
ਰੋਂਦੀ ਮਾਂ ਦੇ ਨੈਣ ਕਢਵਾ ਲਏਂਗਾ?
ਜਿਨ੍ਹਾਂ ਥਣਾਂ 'ਚੋਂ ਚੋ ਚੋ ਦੁੱਧ ਪੀਤਾ,
ਕੀ ਤੂੰ ਉਹਨਾਂ ਦੇ ਲਹੂ ਨਹਾ ਲਏਂਗਾ?

ਮੈਂ ਨਹੀਂ ਮੰਗਦੀ, ਹਰਾ ਕਚਾਰ ਗਾਚਾ,
ਨਹੀਂ 'ਲੂਸਣ' 'ਸ਼ਟਾਲੇ' ਦੀ ਲੜ ਮੈਨੂੰ।
ਹਿੱਸਾ ਨਹੀਂ ਵੰਡਾਂਵਦੀ 'ਵੰਡ' ਦਾ ਮੈਂ,
ਐਪਰ ਕੋਰਿਆਂ ਵਾਂਗ ਨਾ ਤੋੜ ਮੈਨੂੰ।
ਬਚੇ-ਖੁਚੇ ਟੰਡਲ ਵਾਧੂ ਪਾ ਛੱਡੀਂ,
ਪਰ ਨਾ ਟੱਬਰੋਂ ਇਉਂ ਵਛੋੜ ਮੈਨੂੰ।
ਮੇਰੀ ਜਾਨ ਨਿਕਲੇ ਤੇਰੇ ਖੇਤ ਅੰਦਰ,
ਇਹੋ ਲਾਹ ਹੈ ਲਾਲ ਕਰੋੜ ਮੈਨੂੰ।

ਤੇਰੇ ਵੱਟ ਬੰਨੇ, ਚਰ ਕੇ ਕੱਟ ਲਾਂਗੀ,
ਬੇਸ਼ਕ ਪਾਈਂ ਨਾ ਖੁਰਪ ਕੇ ਘਾਹ ਬੱਚਾ।
ਮੇਰੇ ਚਹੁੰਆਂ ਈ ਥਣਾਂ ਦੀ ਸਹੁੰ ਤੈਨੂੰ,
ਹਿੱਕ ਤੁਰੀਂ ਨਾ ਮੰਡੀ ਦੇ ਰਾਹ ਬੱਚਾ।



## 30.

# ਜਮਰੌਦ ਦੀ ਜਿੱਤ

### ਅਰਥਾਤ

## ਸਰਦਾਰ ਹਰੀ ਸਿੰਘ ਨਲੂਏ ਦਾ ਇਤਿਹਾਸਕ ਕਾਰਨਾਮਾ

---

ਕਰ ਸਿੱਧਾ 'ਤੀਰ' ਪਸ਼ੌਰ ਨੂੰ ਨਲੂਏ ਅਣਖੀਲੇ।
ਜਦ ਫੜ ਫੜ ਸੱਪ ਕਰੁੰਡੀਏ, ਤੇਗਾਂ ਵਿੱਚ ਕੀਲੇ।
ਜਦ ਜਿੱਤੇ ਜੰਗੀ ਚਾਲ ਤੋਂ ਅਫ਼ਗਾਨੀ ਫੀਲੇ।
ਜਦ ਕਾਬਲ ਖ਼ਬਰਾਂ ਪੁੱਜੀਆਂ, ਜਾ ਕਿਸੇ ਵਸੀਲੇ।
ਤਦ ਸੁਣ ਕੰਧਾਂ ਕੰਬੀਆਂ, ਕੰਬਣ ਜਿਉਂ ਤੀਲੇ।
ਖਾ ਸਹਿਮ ਅਨਾਰ ਕੰਧਾਰ ਦੇ, ਰੰਗੋਂ ਪਏ ਪੀਲੇ।
ਸੁਣ ਹੋਈਆਂ ਸੁੰਨ ਅਫ਼ਗਾਨਣਾਂ, ਮੂੰਹ ਪੈ ਗਏ ਨੀਲੇ।
ਤਦ ਪੈ ਗਈ ਸੋਚ ਅਮੀਰ ਨੂੰ, ਬਚੀਏ ਕਿਸ ਹੀਲੇ।

*(ਅਮੀਰ ਕਾਬਲ ਨੂੰ ਨਿੱਤ ਦੀਆਂ ਸੋਚਾਂ)*

ਪਿਆ ਬੁੱਕੇ ਸਿੰਘ ਪੰਜਾਬ ਦਾ, ਅਫ਼ਗਾਨ ਨਾ ਬੋਲੇ।
ਉਸ ਤੋਲੇ ਤੱਕੜੀ ਤੇਗ਼ ਦੀ, ਸਿਰ ਸਾਡੇ ਤੋਲੇ।
ਲੰਘ ਸੀਨੀਂ ਗੋਲੀ ਉਸ ਦੀ, ਦਿਲ ਸਾਡੇ ਫੋਲੇ।
ਸੁਣ ਸੁਣ ਕੇ ਗਰਜਾਂ ਉਸ ਦੀਆਂ, ਸਭ ਪਰਬਤ ਡੋਲੇ।
ਮਿਣ ਮਿੱਟੀ ਰਿਹਾ ਅਫ਼ਗਾਨ ਦੀ, ਉਹ ਵਾਂਗ ਵਰੋਲੇ।
ਅਸਾਂ ਮੱਖਣ ਪੇੜੇ ਜਾਣਿਆ, ਜਿਨ੍ਹਾਂ ਨੂੰ ਪੋਲੇ।
ਉਹ ਨਿਕਲ ਪਏ ਦੰਦ-ਭੰਨਣੇ, ਲੋਹੇ ਦੇ ਛੋਲੇ।
ਉਨ੍ਹਾਂ ਮਗ਼ ਕੇ ਕਿਸਮਤ ਕਾਬਲੀ, ਕਰ ਸੁੱਟੀ ਕੋਲੇ।

*(ਨਲੂਏ ਨੇ ਕੀ ਕੀਤਾ?)*

ਰਜ ਧਵ੍ਹਾਂ ਬਿਠਾਇਆ ਮਰਦ ਨੇ, ਫੜ ਦੁਸ਼ਮਣ ਫੰਡੇ।
ਹੰਕਾਰੀ ਸਿਰੀਆਂ ਭੰਨੀਆਂ, ਜਿਉਂ ਗੰਦੇ ਅੰਡੇ।
ਉਸ ਫੇਰ ਬੁਹਾਰੀ ਤੇਗ਼ ਦੀ, ਹੂੰਝੇ ਕੁਲ ਕੰਡੇ।
ਉਸ ਚੌਕ ਪੂਰਿਆ ਰੱਤ ਦਾ, ਪੂਰਨ ਜਿਉਂ ਪੰਡੇ।
ਉਹ ਪੁੱਤਰ ਤਿੱਖੀ ਤੇਗ਼ ਦਾ, ਜੋ ਪਾਲਿਆ ਖੰਡੇ।
ਜਦ ਗੱਡ ਬੈਠਾ ਜਮਰੌਦ 'ਤੇ, ਜਿੱਤਾਂ ਦੇ ਝੰਡੇ।

ਜਦ ਬਣੇ ਵਗਾਰੀ ਸਿੰਘ ਦੇ ਅਫ਼ਗਾਨ-ਘੁਮੰਡੇ।
ਤਦ ਭੁੱਲ ਗਿਆ ਸ਼ਾਹ ਕਾਬਲੀ, ਸਾਹ ਲੈਣੇ ਠੰਢੇ।

*(ਅਮੀਰ ਕਾਬਲ ਦਾ ਗੁੱਸਾ 'ਤੇ ਖ਼ਿਆਲ)*

ਇਹ ਜਿੱਤ ਨਲੂਏ ਸਰਦਾਰ ਦੀ, ਉਸ ਦੇ ਦਿਲ ਰੜਕੀ।
ਲੰਬ ਨਿਕਲੀ ਅੱਖੋਂ ਉਹਦੀਓਂ, ਅੱਗ ਅੰਦਰ ਭੜਕੀ।
ਪਿਆ ਸੋਚੇ, ਏਥੇ ਆਣ ਕੇ, ਜੋ ਬਿਜਲੀ ਕੜਕੀ।
ਜੇ ਨਲੂਏ ਦੀ 'ਰੱਤ-ਚੱਟਣੀ' ਕਾਬਲ ਵਿੱਚ ਖੜਕੀ।
ਤਦ ਹੇਠ ਸਿੰਘ ਦੀ ਦਾੜ੍ਹ ਦੇ, ਜਿੰਦ ਜਾਣੀ ਰੜਕੀ।
ਇਹ ਚੇਤੇ ਕਰ ਕੇ ਓਸ ਦੀ, ਇਉਂ ਛਾਤੀ ਧੜਕੀ।
ਜਿਉਂ ਪੰਛੀ ਫੱਟੜ ਧਰਤ 'ਤੇ, ਖੰਭ ਜਾਵੇ ਫੜਕੀ।
ਜਿਉਂ ਪਾਰਾ ਤੜਫੇ ਤਲੀ 'ਤੇ, ਰੱਤ ਤੜਫੀ ਗੜ੍ਹਕੀ।

*(ਨਲੂਏ ਦੀ ਕਰਾਮਾਤ)*

ਜਿਸ ਰਾਹ ਸੀ ਹਿੰਦ ਲੁਟੀਂਵਦਾ, ਇਹ ਰਾਹ ਸੀ ਊਹਾ।
ਬੰਦ ਕੀਤੀ ਤੇਗ਼ਾਂ ਡਾਹ ਕੇ, ਉਸ 'ਖ਼ੈਬਰ' ਬੂਹਾ।
ਨਾ ਕੁਤਰੇ ਪੱਤ ਪੰਜਾਬ ਦੀ, ਕਾਬਲ ਦਾ 'ਚੂਹਾ'।
ਜੋ ਪੀ ਪੀ ਰੱਤ ਹੈ ਹੋ ਗਿਆ, ਮੋਟਾ ਤੇ ਸੂਹਾ।
ਨਾ ਖੇਡੇ ਆ ਕੇ ਕਾਬਲੀ, ਕੋਈ ਕਾਠ ਕਠੂਹਾ।
ਉਸ ਠੰਢਾ ਕੀਤਾ ਨਿੱਤ ਦਾ, ਇਉਂ ਫੂਕ ਝਲੂਹਾ।
ਤਦ ਦਿਲ ਤੇ ਕਾਬਲ-ਸ਼ਾਹ ਨੂੰ, ਪੈ ਗਿਆ ਫਲੂਹਾ।
ਰੰਗ ਉਸ ਦਾ ਪੂਣੀ ਹੋ ਗਿਆ, ਜਾਪੇ ਬੇ-ਰੂਹਾ।

*(ਅਮੀਰ ਕਾਬਲ ਦੀਆਂ ਦਰਬਾਰੀਆਂ ਨਾਲ ਸਲਾਹਾਂ)*

ਹਠ ਕੀਤਾ ਅੰਤ ਅਮੀਰ ਨੇ, ਸੱਦੇ ਦਰਬਾਰੀ।
ਉਸ ਇਕਲਵਾਂਜੇ ਬੈਠ ਕੇ, ਗੱਲ ਦੱਸੀ ਸਾਰੀ।
ਉਸ ਆਖਿਆ : ਮਰ ਗਏ ਕਾਬਲੀ, ਨਾਲੇ ਕੰਧਾਰੀ।
ਸਾਨੂੰ ਹਰੀਆ ਪਿਆ ਹਰਾਂਵਦਾ, ਸ਼ਰਮਿੰਦਗੀ ਭਾਰੀ।
ਉਸ ਤੇਗ਼ ਪਠਾਣੀ ਰੱਤ ਵਿੱਚ, ਮੱਛੀ ਜਿਓਂ ਤਾਰੀ।
ਉਸ ਗੋਟ ਚੋਣਵੀਂ ਕਾਬਲੀ, ਚੁਣ ਚੁਣ ਕੇ ਮਾਰੀ।
ਜੇ ਦਰ ਖ਼ੈਬਰ ਨਾ ਖੁੱਲ੍ਹਿਆ, ਤਾਂ ਕਿਸਮਤ ਹਾਰੀ।
ਫਿਰ 'ਹੂਰਾਂ' ਕਿਵੇਂ ਖ਼ਰੀਦਸਣ, ਦੇ ਟਕਾ ਵਪਾਰੀ।

*(ਅਮੀਰ ਕਾਬਲ ਫਿਰ ਕਹਿੰਦਾ ਹੈ)*

ਉਹ ਗੱਡ ਬੈਠਾ ਜਮਰੌਦ 'ਤੇ, ਜਿੱਤਾਂ ਦਾ ਝੰਡਾ।
ਉਸ ਖ਼ੂਨ ਮਰਦ ਅਫ਼ਗਾਨ ਦਾ, ਕਰ ਸੁੱਟਿਆ ਠੰਢਾ।

ਅੱਜ ਸਹਿ ਲੀਤਾ ਅਫ਼ਰੀਦੀਆਂ, ਨਲੂਏ ਦਾ ਡੰਡਾ।
ਅੱਜ ਪਾਣੀ ਭਰਦਾ ਵੇਖ ਲੌ, ਓਸੇ ਦਾ 'ਲੰਡਾ'।
ਦਿਲ ਮੇਰੇ ਅੰਦਰ ਰੜ੍ਹਕਦਾ, ਨਿੱਤ ਨਲੂਆ ਕੰਡਾ।
ਤੁਸੀਂ ਅਣਖੀ, ਗਾਖੇ ਸੂਰਮੇ, ਉਹ ਕੱਲ੍ਹ ਦਾ ਨੰਢਾ।
ਚੜ੍ਹ ਚੜ੍ਹ ਕੇ ਮੇਰੀ ਹਿੱਕ ਤੇ, ਖੜਕਾਵੇ ਖੰਡਾ।
ਉਹ ਕੌਮ ਅਸਾਡੀ ਖਾ ਰਿਹਾ, ਜਿਉਂ ਹਲਵਾ ਮੰਡਾ।

*(ਸਾਰੇ ਕਾਬਲ ਵਿੱਚ ਪਠਾਣਾਂ ਵੱਲ ਪਰਵਾਨੇ)*

ਫਿਰ ਪੱਕ-ਪਕਾ ਅਮੀਰ ਨੇ, ਲਿਖੇ ਪਰਵਾਨੇ।
'ਅਫ਼ਗਾਨੋ! ਮਰਦੋ ਗ਼ਾਜ਼ੀਓ, ਹੱਥ ਬੰਨ੍ਹੋ ਗਾਨੇ।
ਸਭ ਖਾ ਕੇ ਕਸਮ ਕੁਰਾਨ ਦੀ, ਨਿਤਰੋ ਮੈਦਾਨੇ।
ਤੁਸੀਂ ਜੇ ਹੋ ਪੁੱਤ ਪਠਾਣ ਦੇ, ਕੱਢ ਦਿਓ ਬਿਗਾਨੇ।
ਮਰ ਜਾਣਾ ਤੇਗ਼ ਨਾ ਪਾਉਣੀ, ਹੁਣ ਵਿੱਚ ਮਿਆਨੇ।
ਅੱਜੋ ਲੰਡੇ ਕੰਢੇ ਉੱਗ ਪਏ, ਪੰਜ-ਆਬੀ ਕਾਨੇ।
ਜੜ੍ਹ ਪੁੱਟੋ! ਜੜ੍ਹ ਤੋਂ ਪੁੱਟ ਕੇ ਘੱਤ ਦਿਓ ਵਰਾਨੇ।
ਜੇ 'ਹਰੀਆ' ਅੱਜ ਨਾ ਹਾਰਿਆ, ਜਗ ਦੇਣੇ ਤਾਹਨੇ।

*(ਪਰਵਾਨੇ ਦਾ ਹੋਰ ਮਜ਼ਮੂਨ)*

ਇਕ ਖ਼ੈਬਰ ਅੰਦਰ ਆ ਵੜੀ ਸੂਰਤ ਜਰਵਾਣੀ।
ਅੱਜ ਖਾ ਹੀ ਬੰਦੇ ਕਾਬਲੀ, ਉਹ ਆਦਮ-ਖਾਣੀ।
ਅੱਜ ਉਲਟ ਵਗਾਇਆ ਓਸ ਨੇ, ਕਾਬਲ ਵੱਲ ਪਾਣੀ।
ਉਹ ਕਾਂਗ ਸ਼ੂਕਦੀ ਆਂਵਦੀ, ਅੱਜ ਖ਼ੈਬਰ ਥਾਣੀਂ।
ਉਸ ਅੱਖ ਅਸਾਡੀ ਅਣਖ ਦੀ, ਕਰ ਛੱਡੀ ਕਾਣੀ।
ਉਸ ਅੱਗੇ ਸਾਡੀ ਬੀਰਤਾ, ਬਣ ਗਈ ਕਹਾਣੀ।
ਉਸ ਧਰਤੀ ਸਾਡੀ ਤੇਗ਼ ਲੈ, ਢਾਲਾਂ ਵਿੱਚ ਛਾਣੀ।
ਜੇ ਅੱਗੇ ਨਿਉਂ ਗਏ ਓਸ ਦੇ, ਡੁੱਬ ਮਰੂ ਪਠਾਣੀ।

ਤੁਸੀਂ ਅਣਖੀ ਪੁਤ ਅਫ਼ਗਾਨ ਦੇ, ਹੁਣ ਅਣਖਾਂ ਪਾਲੋ।
ਓ ਦੇਸ ਵਤਨ ਦੇ ਮਾਲਕੋ! ਅੱਜ ਦੇਸ ਸੰਭਾਲੋ।
ਹੁਣ ਚੁੱਕ ਲੌ ਘਰੋਂ ਦੁਨਾਲੀਆਂ, ਵੇਲਾ ਨਾ ਟਾਲੋ।
ਤੁਸੀਂ ਹਰ ਇੱਕ ਨਲੂਏ ਮਰਦ ਨੂੰ, ਖਾ ਖੁਣਸਾਂ ਭਾਲੋ।
ਅੱਜ ਰੱਤ ਉਦ੍ਹੀ ਵਿੱਚ ਓਸ ਨੂੰ, ਵਾਹ ਤੇਗ਼ ਨੁਹਾਲੋ।
ਉਹ ਜਾਗੇ ਜਗ 'ਤੇ ਨਾ ਕਦੇ, ਇਸ ਤਰ੍ਹਾਂ ਸਵਾਲੋ।
ਤੁਸੀਂ ਧਰਤੀ ਰੱਤੀ ਕਰ ਦਿਓ, ਕਾਬਲ ਦੇ ਲਾਲੋ।
ਅਫ਼ਗਾਨੋਂ ਅਣਖਾਂ ਵਾਲਿਓ! ਅੱਜ ਅਣਖਾਂ ਪਾਲੋ।

ਜੇ ਛਾਤੀ ਅੰਦਰ ਹੈਣ ਜੇ, ਕੁਝ ਅਣਖਾਂ ਖ਼ਾਰਾਂ।
ਜੇ ਅਫ਼ਗਾਨਣ ਦੀ ਛਾਤੀਓਂ ਪੀਂਦੇ ਰਹੇ ਧਾਰਾਂ।
ਤਾਂ ਕਸਮਾਂ ਖਾ ਕੇ ਚੁੱਕ ਲੌ, ਬਰਛੇ ਤਲਵਾਰਾਂ।
ਰਲ ਮਿਲ ਕੇ ਆਖੀ ਗੱਲ ਜੇ, ਨੱਚਦੇ ਹਥਿਆਰਾਂ।
ਮਦਾਨੀਂ ਗੱਜਦੇ ਸੂਰਮੇ, ਘਰ ਬੈਠਣ ਨਾਰਾਂ।
ਹਨ ਬਾਜ ਸ਼ਿਕਾਰ ਉਡਾਂਵਦੇ, ਦੜ ਬਹਿਣ ਗੁਟਾਰਾਂ।
ਬਸ ਲੜ ਮਰਨਾ ਜਾਂ ਮਾਰਨਾ, ਮਰਦਾਂ ਦੀਆਂ ਕਾਰਾਂ।
ਨਾ ਚੱਲਣ ਸਾਡੇ ਹੁੰਦਿਆਂ, ਨਲੂਏ ਦੀਆਂ ਵਾਰਾਂ।

*(ਸ਼ਾਹੀ ਪਰਵਾਨੇ ਦਾ ਅਸਰ)*

ਪਰਵਾਨਾ ਕੀ ਸੀ? ਅੱਗ ਸੀ, ਖਿਲਰੀ ਹਰ ਪਾਸੇ।
ਉਸ ਥਾਉਂ-ਥਾਂ ਭੜਕਾ ਧਰੇ, ਅਫ਼ਗਾਨ ਉਦਾਸੇ।
ਉਹ ਵਾਂਗ ਅੰਗਾਰਾਂ ਹੋ ਗਏ, ਸਭ ਰੱਤ-ਪਿਆਸੇ।
ਉਨ੍ਹਾਂ ਕਾਹਲੀ ਕਾਹਲੀ ਸਿਰਾਂ 'ਤੇ, ਬੰਨ੍ਹ ਲਏ ਮੁੰਡਾਸੇ।
ਮੂੰਹ ਸੂਹੇ ਹਿੱਕਾਂ ਚੌੜੀਆਂ, ਢਿੱਡ ਮੋਟੇ ਖਾਸੇ।
ਉਹ ਆਖਣ ਅਸਾਂ ਬਣਾਵਣੇ, ਸਿਰੀਆਂ ਦੇ ਕਾਸੇ।
ਅਸਾਂ ਖ਼ੈਬਰ ਅੰਦਰ ਟੁੱਕਣੇ, ਸਿੱਖ-ਲਾਲ ਪਤਾਸੇ।
ਅਸਾਂ ਰੱਤ ਨਲੂਏ ਦੀ ਪੀਵਣੀ, ਅੱਲਾ ਭਰਵਾਸੇ।

*(ਅਫ਼ਗਾਨਾਂ ਦੀਆਂ ਤਿਆਰੀਆਂ)*

ਉਨ੍ਹਾਂ ਰੋਹ ਵਿੱਚ ਮਾਂਜੇ ਰਹਿਕਲੇ, ਸਭ ਉੱਲੀ ਲਾਹੀ।
ਉਨ੍ਹਾਂ ਲਈਆਂ ਚੁੱਕ ਦੁਨਾਲੀਆਂ, ਜੋ ਨਿਰੀ ਤਬਾਹੀ।
ਉਨ੍ਹਾਂ ਤੇਗ਼ਾਂ ਕੱਢ ਉਛਾਲੀਆਂ, ਟੁਰ ਵਾਹੋ ਦਾਹੀ।
ਉਨ੍ਹਾਂ ਤੋਪਾਂ ਲਈਆਂ ਭੁੱਖੀਆਂ, ਬਣ ਕੇ ਉਤਸ਼ਾਹੀ।
ਸੀ ਥਰ-ਥਰ ਕੰਬਦੀ ਜਿਨ੍ਹਾਂ ਤੋਂ, ਕਿਲ੍ਹਿਆਂ ਦੀ ਬਾਹੀ।
ਉਨ੍ਹਾਂ ਸੈ ਜੰਬੂਰੇ ਲੈ ਲਏ, ਹੋਣੀ ਦੀ ਫਾਹੀ।
ਉਹ ਪਹੁੰਚੇ ਕੋਲ ਅਮੀਰ ਦੇ, ਟੁਰ ਵਾਹੋ-ਦਾਹੀ।
ਡਰ ਖਾ ਕਿਸੇ ਅਫ਼ਗਾਨ ਨੇ, ਢੇਰੀ ਨਾ ਢਾਹੀ।

*(ਅਫ਼ਗਾਨੀ ਸੂਰਮਿਆਂ ਦੀਆਂ ਆਪੋ ਵਿੱਚ ਗੱਲਾਂ)*

ਉਹ ਰੋਹ ਵਿੱਚ ਜਾਪਣ ਕੱਢਦੇ, ਅੱਗ ਅੱਖੀਆਂ ਥਾਣੀਂ।
ਉਹ ਆਖਣ ਸਾਨੂੰ ਜੰਮਿਆ, ਜੱਗ ਮਾਂ ਪਠਾਣੀ।
ਅਸੀਂ ਕਰਦੇ ਆਏ ਧਰਤ ਤੇ, ਰੱਤ ਮਿੱਝ ਦੀ ਘਾਣੀ।
ਅਸੀਂ ਆਕੜ ਖਾਂ ਨੂੰ ਖਾਵੀਏ, ਪੀ ਰੱਤ ਦਾ ਪਾਣੀ।

ਅਸਾਂ ਅੱਜ ਤੋੜੀ ਹੈ ਤੇਗ਼ ਦੀ, ਛਾਂ ਹੱਸ ਹੱਸ ਮਾਣੀ।
ਅਸੀਂ ਦੀਵੇ 'ਤੇ ਹਾਂ ਜਾਣਦੇ, ਬੰਦੂਕ ਚਲਾਣੀ।
ਅਸੀਂ ਵਰਦੇ ਆਏ ਜਿੱਤ ਨੂੰ, ਉਹ ਸਾਡੀ ਰਾਣੀ।
ਅਸਾਂ ਰਣ ਵਿੱਚ ਨਲੂਆ ਮਾਰਨਾ, ਜੋ ਸਾਡਾ ਹਾਣੀ।

*(ਪਠਾਣ ਆਪੋ ਵਿੱਚ ਗੱਲਾਂ ਕਰਦੇ ਨੇ)*

ਅਸੀਂ ਇੱਕ ਇੱਕ ਭਾਰੂ ਸੌ ਤੇ, ਅਣਖਾਂ ਵਿੱਚ ਪੱਕੇ।
ਅਸੀਂ ਹਿੱਕਾਂ ਡਾਹ ਦਰਿਆ ਨੂੰ, ਲਾ ਦੇਈਏ ਡੱਕੇ।
ਅਸੀਂ ਕਿਲ੍ਹੇ ਕੰਬਾਈਏ ਸੈਂਕੜੇ, ਜਦ ਲਾਈਏ ਧੱਕੇ।
ਸਿਰ ਮੁਗਦਰ, ਮੂੰਹ ਤੇ ਦਾੜ੍ਹੀਆਂ, ਰੰਗ ਭੂਰੇ ਕੱਕੇ।
ਹੈ ਸਾਡੀ ਅੱਖ ਡਰਾਉਣੀ, ਕੋਈ ਵੇਖ ਨਾ ਸੱਕੇ।
ਉਹ ਸਹਿਮ ਨਾਲ ਸੁੱਕ ਜਾਂਵਦਾ, ਜੋ ਸਾਨੂੰ ਤੱਕੇ।
ਅਸੀਂ ਤੇਗ਼ਾਂ ਮਾਰ ਛੁਡਾਵੀਏ, ਦੁਸ਼ਮਣ ਦੇ ਛੱਕੇ।
ਅਸਾਂ ਨਲੂਏ ਵਰਗੇ ਸੈਂਕੜੇ, ਖੰਡ ਵਾਂਗੂੰ ਫੱਕੇ।

*(ਅਫ਼ਗਾਨੀ ਫ਼ੌਜਾਂ ਦਾ ਇਕੱਠ 'ਤੇ ਅਮੀਰ ਕਾਬਲ ਨੇ ਆਖਣਾ)*

ਇਉਂ ਜੁੜਿਆ ਕਟਕ ਬਿਓੜਕਾ, ਜਦ ਆ ਕੇ ਭਾਰੀ।
ਤਦ *ਮੀਰ ਮੁਹੰਮਦ ਖ਼ਾਨ ਨੇ, ਉੱਠ ਝਾਤੀ ਮਾਰੀ।
ਉਹ ਫੁੱਲ ਕੇ ਕੁੱਪਾ ਹੋ ਗਿਆ, ਖਾ ਖਾਰਾਂ ਖ਼ਾਰੀ।
ਉਸ ਸੂਰੇ 'ਸੱਮੀ ਖ਼ਾਨ' ਨੂੰ, ਸੌਂਪੀ ਸਰਦਾਰੀ।
ਉਸ ਇੱਕ ਸੰਜੋਅ ਫ਼ੌਲਾਦ ਦੀ, ਹੱਥ ਲਈ ਸਵਾਰੀ।
ਪਹਿਨਾ ਕੇ ਸੱਮੀ ਖ਼ਾਨ ਨੂੰ, ਬੋਲਿਆ "ਮੈਂ ਵਾਰੀ!
ਕਰ ਦਿੱਤੀ ਤੇਰੀ ਤਾਬਿਆ, ਅਫ਼ਗਾਨੀ ਸਾਰੀ।
ਜਾ ਦਰ ਖ਼ੈਬਰ ਦਾ ਖੋਲ੍ਹ ਦੇ, ਬਣ 'ਤੀਹ-ਹਜ਼ਾਰੀ'।
ਇਸ ਤੀਹ ਹਜ਼ਾਰੀ ਜੰਞ ਦਾ, ਅੱਜ ਤੂੰ ਹੈਂ ਲਾੜਾ।
ਹਰ ਜਾਂਞੀ ਤੇਰੇ ਜੋਸ਼ ਦਾ, ਹੈ ਅੱਗ-ਚਿੰਗਾੜਾ।
ਜਾ ਇਹ ਚੰਗਿਆੜੇ ਸੁੱਟ ਕੇ, ਪਾ ਰਣ ਵਿੱਚ ਸਾੜਾ।
ਡਰ ਤੈਥੋਂ ਅਜ਼ਰਾਈਲ ਵੀ, ਜੇ ਪਾਵੇ ਹਾੜਾ।
ਤੂੰ ਤਾਂ ਵੀ ਖਾਵੀਂ ਤਰਸ ਨਾ, ਭੁੱਖਿਆ ਬਘਿਆੜਾ।
ਅੱਜ ਤੇਰਾ ਨਲੂਏ ਨਾਲ ਹੈ, ਬੱਝ ਗਿਆ ਅਖਾੜਾ।
ਜਾ ਮੇਟ ਸਦਾ ਲਈ ਕਾਬਲੋਂ, ਇਹ ਸਿੱਖ-ਪੁਆੜਾ।
ਵਾਹ ਤੇਗ਼ਾਂ ਵਢ ਦੇ ਓਸ ਦਾ, ਸਭ ਤੰਦੀ-ਤਾੜਾ।"

---

*ਅਮੀਰ ਕਾਬਲ ਅਰਥਾਤ ਕਾਬਲ ਦੇ ਪਾਤਸ਼ਾਹ ਨੇ।

*(ਅਫ਼ਗਾਨੀ ਅਣਖਾਂ)*

ਉਹ ਮੌਤਾਂ ਤੀਹ ਹਜ਼ਾਰ ਜੋ, ਕਾਬਲ ਵਿੱਚ ਪਲੀਆਂ।
ਉਹ ਅੱਖਾਂ ਸੱਠ ਹਜ਼ਾਰ ਜੋ, ਅੱਗ-ਲਾਟਾਂ ਬਲੀਆਂ।
ਉਹ ਨਲੂਆ ਜਿੱਤਣ ਵਾਸਤੇ, ਗਿਣ-ਮਿੱਥ ਕੇ ਰਲੀਆਂ।
ਉਹ ਚੜ੍ਹ ਪਈਆਂ ਜਮਰੌਦ 'ਤੇ, ਹੋ ਰਹੇ ਵਿੱਚ ਝਲੀਆਂ।
ਉਹ ਜਾਪਣ ਕਾਂਗਾਂ ਹੜ੍ਹ ਦੀਆਂ, ਨਾ ਜਾਵਣ ਠਲ੍ਹੀਆਂ।
ਉਹ ਆਖਣ ਇੱਕ ਜ਼ਬਾਨ ਹੋ, ਕਰ ਬਾਹੀਂ ਖਲੀਆਂ।
"ਅਸਾਂ ਰਾਹ ਖ਼ੈਬਰ ਦਾ ਖੋਲ੍ਹਣਾ, ਪਾ ਪਿੜ ਵਿੱਚ ਗਲੀਆਂ।
ਅਸਾਂ ਏਦਾਂ ਨਲੂਆ ਚੱਬਣਾ, ਜਿਉਂ ਭੁਜੀਆਂ ਛੱਲੀਆਂ।"

*(ਅਫ਼ਗਾਨੀ ਫ਼ੌਜ ਦਾ ਧਾਵਾ)*

'ਅਫ਼ਗਾਨੀ ਚੜ੍ਹ ਪਈ ਮੱਕੜੀ, ਖਿਲਰੀ ਚੌਫੇਰੇ।
ਦੋਪਹਿਰੇ ਸੂਰਜ ਛੁੱਪਿਆ, ਪੈ ਗਏ ਅਨ੍ਹੇਰੇ।
ਪਏ ਖੜਕਣ ਤੋਪਾਂ ਰਹਿਕਲੇ, ਸੁਣ ਕੰਬਣ ਜੇਰੇ।
ਪਏ ਹਿਣ-ਹਿਣ ਘੋੜੇ ਹਿਣਕਦੇ, ਆਲਾਕ ਵਛੇਰੇ।
ਇਉਂ ਜਾਪਣ ਨੇਜ਼ੇ ਬਰਛੀਆਂ, ਹੱਥ ਸੱਪ ਸਪੇਰੇ।
ਤੇ ਢਾਲਾਂ ਖੜਕਣ ਇਸ ਤਰ੍ਹਾਂ, ਬਹਿ ਘੜਨ ਠਠੇਰੇ।
ਉਹਨਾਂ ਲਾਏ ਖ਼ੈਬਰ ਆਣ ਕੇ, ਡਰ ਲਾਹ ਕੇ ਡੇਰੇ।
ਪਿਆ ਜਾਪੇ ਅੱਜ ਜਮਰੌਦ ਨੂੰ, ਪੈ ਜਾਣੇ ਘੇਰੇ।

*(ਅਨੋਖਾ ਟਾਕਰਾ)*

ਹੁਣ ਏਧਰ ਵਿੱਚ ਜਮਰੌਦ ਦੇ, ਸੀ ਗੱਲ ਨਿਰਾਲੀ।
ਸੀ ਗਿਣਤੀ ਤੀਹ ਹਜ਼ਾਰ ਦੀ, ਓਧਰ ਘਟ ਕਾਲੀ।
ਪਰ ਰਾਖੇ ਇੱਕ ਹਜ਼ਾਰ ਸਨ. ਸਿਰ-ਲੱਥ ਅਕਾਲੀ।
ਕੀ ਇੱਕ ਤੇ ਤੀਹ ਦਾ ਟਾਕਰਾ, ਗੱਲ ਸੋਚਣ ਵਾਲੀ।
ਪਰ ਸਿੰਘ ਨਹੀਂ ਸੀ ਜਾਣਦੇ, ਗੱਲ ਸਿਰ ਤੋਂ ਟਾਲੀ।
ਸੁਣ *ਮਹਾਂ ਸਿੰਘ ਸਰਦਾਰ ਨੂੰ, ਝੱਟ ਚੜ੍ਹ ਗਈ ਲਾਲੀ।
ਉਸ ਡਰ ਕੇ ਡਰੂਆਂ ਵਾਂਗਰਾਂ, ਗਿਲ ਮੂਲ ਨਾ ਗਾਲੀ।
ਉਹ ਸਿੰਘ ਪਿਓ ਦਾ ਪੁੱਤ ਸੀ, ਉਸ ਰੱਖ ਵਿਖਾਲੀ।

*(ਸਿੰਘਾਂ ਦਾ ਇਕੱਠ)*

ਉਸ ਝੱਟ ਜੈਕਾਰਾ ਛੱਡਿਆ, ਸਿੰਘ ਆ ਗਏ ਨੱਠੇ।
ਉਹ ਵਿੱਚ ਕਿਲ੍ਹੇ ਜਮਰੌਦ ਦੇ, ਝਟ ਹੋ ਗਏ ਕੱਠੇ।

---

*ਉਸ ਵੇਲੇ ਸਰਦਾਰ ਮਹਾਂ ਸਿੰਘ ਜਮਰੌਦ ਕਿਲ੍ਹੇ ਵਿੱਚ ਜੱਥੇਦਾਰ ਸੀ। ਨਲੂਆ ਸਰਦਾਰ ਇਨ੍ਹੀਂ ਦਿਨੀਂ ਪਿਸ਼ੌਰ ਵਿੱਚ ਬੀਮਾਰ ਪਿਆ ਸੀ।

ਸਨ ਮਗ੍ਹਦੇ ਚਿਹਰੇ ਉਹਨਾਂ ਦੇ, ਜਿਉਂ ਭੜਕਣ ਭੱਠੇ।
ਉਹ ਇੱਕ ਇੱਕ ਕਰਦਾ ਲੱਖ ਨੂੰ, ਤੇਗ਼ਾਂ ਦੇ ਠੱਠੇ।
ਉਨ੍ਹਾਂ ਹੁਕਮ ਸਮਝ ਸਰਦਾਰ ਦਾ, ਲਏ ਗੋਲੀ ਗੱਠੇ।
ਅੱਜ ਸ਼ਸਤਰ ਖੜਕਣ ਉਨ੍ਹਾਂ ਦੇ, ਜਿਉਂ ਕੋਰੇ ਲੱਠੇ।
ਝੱਟ ਡਟ ਗਏ ਪੁੱਤਰ ਤੇਗ਼ ਦੇ, ਪਰ ਰਣੋਂ ਨਾ ਨੱਠੇ।
ਉਹ ਕਹਿਣ ਕਰਾਂਗੇ ਕੁੱਤਰਾ, 'ਕਾਬਲ ਦੇ ਪੱਠੇ।'

*(ਤੋਪਾਂ ਦੇ ਕਾਰਨਾਮੇ)*

ਬਸ ਫਿਰ ਕੀ ਤੋਪਾਂ ਭੁੱਖੀਆਂ, ਗੜ੍ਹਕਣ ਲੱਗ ਪਈਆਂ।
ਉਹ ਗੋਲੇ ਛੋਲੇ ਜਾਣ ਕੇ, ਰੜਕਣ ਲੱਗ ਪਈਆਂ।
ਉਹ ਅੱਗ ਉਗਲੱਛਣ ਮੂੰਹ ਤੋਂ, ਭੜਕਣ ਲੱਗ ਪਈਆਂ।
ਬੰਦੂਕਾਂ ਲਸ਼ਕਰ ਕਾਬਲੀ, ਤੜਕਣ ਲੱਗ ਪਈਆਂ।
ਤਲਵਾਰਾਂ ਢਾਲਾਂ ਨੱਚੀਆਂ, ਖੜਕਣ ਲੱਗ ਪਈਆਂ।
ਉਹ ਚਮਕਣ ਬਣ ਬਣ ਬਿਜਲੀ, ਕੜਕਣ ਲੱਗ ਪਈਆਂ।
ਜਦ ਦੇਹੀਆਂ ਦੈਂਤਾਂ ਵਰਗੀਆਂ, ਫੜਕਣ ਲੱਗ ਪਈਆਂ।
ਤਦ ਸੱਤੇ ਧਰਤਾਂ ਕੰਬੀਆਂ, ਧੜਕਣ ਲੱਗ ਪਈਆਂ।

*(ਹਥਿਆਰਾਂ ਦਾ ਨਜ਼ਾਰਾ)*

ਪਈ ਵਰ੍ਹਦੀ ਅੱਗ ਦੁਪਾਸੜੋਂ, ਅੱਗ ਦੇ ਕੀ ਕਹਿਣੇ।
ਬਿਨ ਖੰਭੋਂ ਬਰਛੇ ਉੱਡਦੇ, ਜਿਉਂ ਰਾਤ ਟਟਹਿਣੇ।
ਸੈ ਚੰਨ ਮਾਵਾਂ ਦੇ ਫੱਟ ਖਾ, ਝੱਟ ਗਏ ਗ੍ਹਿਣੇ।
ਪਰ ਮੂੰਹੋਂ ਸੀ ਨਾ ਆਖਦੇ, ਮਰਦਾਂ ਦੇ ਪਹਿਣੇ।
ਤਲਵਾਰਾਂ ਢਾਲਾਂ ਬਰਛੀਆਂ, ਮਰਦਾਂ ਦੇ ਗਹਿਣੇ।
ਕਰ ਛਣ-ਛਣ ਛਣ-ਛਣ ਖੜਕਦੇ, ਜਿਉਂ ਛਣਕਣ ਛੈਣੇ।
ਇਉਂ ਲੱਤਾਂ ਬਾਹਵਾਂ ਵੱਢੀਆਂ, ਜਿਉਂ ਰੁੱਖ ਦੇ ਟਹਿਣੇ।
ਹਨ ਵਾਰ ਮਰਦ ਦੇ 'ਤੀਰ' ਜੀ, ਮਰਦਾਂ ਹੀ ਸਹਿਣੇ।

*(ਸਿੰਘਾਂ ਦਾ ਆਖ਼ਰੀ ਵਾਰ)*

ਰਲ ਮਿਲ ਕੇ ਸਿੰਘਾਂ ਸੋਧਿਆ, ਆਖ਼ਰ ਅਰਦਾਸਾ,
"ਹੇ ਸਤਿਗੁਰ ਫ਼ੌਜਾਂ ਵਾਲਿਆ! ਤੇਰਾ ਭਰਵਾਸਾ।
ਅੱਜ ਭਾਣਾ ਵੇਖਣ ਵਿੱਚ ਹੈ, ਵੈਰੀ ਦਾ ਪਾਸਾ।
ਇੱਕ ਪਾਸੇ ਹੈ ਮਣ ਹੈ ਜਾਪਦਾ, ਇੱਕ ਪਾਸੇ ਮਾਸਾ।
ਪਰ ਤੇਰੇ ਪੁੱਤਾਂ ਲਾਹ ਧਰੀ, ਜੀਵਨ ਦੀ ਆਸਾ।
ਅਸੀਂ ਤੇਗ਼ੋਂ ਜੰਮੇ, ਤੇਗ਼ ਵਿੱਚ, ਤੂੰ ਦਿੱਤਾ ਵਾਸਾ।

ਅਸਾਂ ਲੰਡੇ ਨਾਲ ਵਗਾਉਣੀ, ਅੱਜ ਰੱਤ-ਬਿਆਸਾ।
ਅੱਜ ਤੇਗ਼ ਹਸਾਵੀਂ ਸਿੰਘ ਦੀ, ਹੋਣੀ ਦਾ ਹਾਸਾ।"

*(ਅਫ਼ਗਾਨਾਂ ਦਾ ਮਾਰੂ ਹੱਲਾ)*

ਟਿੱਲਾ ਲਾਇਆ ਤੀਹ ਹਜ਼ਾਰ ਨੇ, ਆਪਣਾ ਅਣਤੋਲਾ।
ਭਰ ਤੋਪਾਂ ਸੁੱਟਣ ਕਿਲ੍ਹੇ 'ਤੇ, ਗੋਲੇ ਤੇ ਗੋਲਾ।
ਉਹ ਗੋਲਾ ਆਵੇ ਇਸ ਤਰ੍ਹਾਂ, ਜਿਉਂ ਅੱਗ-ਵਰੋਲਾ।
ਉਹ ਕਹਿਣ ਕਿਲ੍ਹਾ ਜਮਰੌਦ ਦਾ, ਕਰ ਸੁੱਟਣਾ ਖੋਲਾ।
ਪਰ ਖ਼ੂਬ ਰਿਹਾ ਭਬਕਾਰਦਾ, ਸਿੰਘਾਂ ਦਾ ਟੋਲਾ।
ਉਹ ਕਹਿਣ : ਸ਼ਹੀਦੀ ਰੰਗ ਦਾ, ਰੰਗਣਾ ਅੱਜ ਚੋਲਾ।
ਕਰ ਸੁੱਟਿਆ ਤੋਪਾਂ ਕਿਲ੍ਹੇ ਦਾ ਇੱਕ ਪਾਸਾ ਪੋਲਾ।
ਪਰ ਤਦ ਵੀ ਵਧ ਨਾ ਸਕਿਆ, ਸੱਮੀ ਖ਼ਾਂ ਲੋਲਾ।

*(ਸਿੰਘਾਂ ਦੀ ਹਿੰਮਤ)*

ਕੰਧ ਢੱਠੀ ਤਾਂ ਵੀ ਖ਼ਾਲਸੇ, ਨਾ ਡਰ ਕੇ ਧਰਕੇ।
ਉਨ੍ਹਾਂ ਪੂਰੀ ਰਾਤ ਰਾਤ ਈ, ਸੈ ਬੋਰੀਆਂ ਭਰ ਕੇ।
ਉਨ੍ਹਾਂ ਫੇਰ ਡਟਾ ਲਏ ਮੋਰਚੇ, ਝੱਟ ਹਿੰਮਤ ਕਰ ਕੇ।
ਉਹ ਦੂਜੇ ਭਲਕੇ ਵੀ ਲੜੇ, ਜੇਰਾ ਦਿਲ ਧਰ ਕੇ।
ਉਹ ਆਖਣ : ਰਾਖੀ ਕਰਾਂਗੇ, ਅੱਜ ਗੜ੍ਹੀ ਦੀ ਮਰ ਕੇ।
ਅਸਾਂ ਦੁਨੀਆਂ ਨੂੰ ਹੈ ਦੱਸਣਾ, ਕੁਰਬਾਨੀ ਵਰ ਕੇ।
ਅਸਾਂ ਤੋਪਾਂ ਮਾਰ ਉਡਾਵਣੇ, ਵੈਰੀ ਦੇ ਚਰਕੇ।
ਅਸਾਂ ਅੱਜ ਅੰਦਰ ਮਰ ਜਾਵਣਾ, ਜੀਉਣਾ ਨਹੀਂ ਹਰ ਕੇ।

*(ਅਫ਼ਗਾਨ ਜਿੱਤ ਨਾ ਸਕੇ)*

ਕਰਵਾਇਆ ਸੱਮੀ ਖ਼ਾਨ ਨੇ ਹੱਲੇ ਤੇ ਹੱਲਾ।
ਸੀ ਚੜ੍ਹਿਆ ਜੋਸ਼ ਜਹਾਦ ਦਾ, ਹੋ ਅੰਨ੍ਹਾ ਝੱਲਾ।
ਪਰ ਤੀਹਾਂ ਸਾਹਵੇਂ ਲੜ ਰਿਹਾ, ਸੀ ਸਿੰਘ ਇਕੱਲਾ।
ਇਸ ਵੇਲੇ ਸੀ ਅਫ਼ਗਾਨ ਦਾ, ਭਾਰੀ ਕੁਝ ਪੱਲਾ।
ਉਸ ਪਾਣੀ ਕਬਜ਼ੇ ਕਰ ਲਿਆ, ਲਾ ਟਿਲ ਦਾ ਟੱਲਾ।
ਪਰ ਮਹਾਂ ਸਿੰਘ ਵੀ ਨਹੀਂ ਸੀ, ਦਿਲ-ਛੱਡ ਨਿਗੱਲਾ।
ਉਸ ਦੋ ਦਿਨ ਪਾਈ ਰੱਖਿਆ, ਕਟਕਾਂ ਨੂੰ ਠੱਲ੍ਹਾ।
ਜਿੱਤ ਸਕਿਆ ਨਾ ਇੱਕ ਸਿੰਘ ਨੂੰ, ਰਿੱਛਾਂ ਦਾ ਗੁੱਲਾ।

*(ਮਹਾਂ ਸਿੰਘ ਨੇ ਨਲੂਏ ਸਰਦਾਰ ਨੂੰ ਪ੍ਰਵਾਨਾ ਲਿਖਿਆ)*

ਉਹ ਸਮਾਂ-ਪਛਾਣੂ ਸਿੰਘ ਸੀ, ਚਾਤਰ ਤੇ ਦਾਨਾ।
ਉਸ ਲਿਖਿਆ ਨਲੂਏ ਸ਼ੇਰ ਨੂੰ, ਆਖ਼ਰ ਪ੍ਰਵਾਨਾ।

"ਅੱਜ ਘੇਰ ਲਿਆ ਜਮਰੌਦ ਨੂੰ, ਰਲ ਕੇ ਅਫ਼ਗਾਨਾਂ।
ਉਸ ਪਾਸੇ ਕਟਕ ਬਿਓੜਕਾ, ਪੁਰ-ਜੋਸ਼ ਸ਼ਹਾਨਾ।
ਪਰ ਇਸ ਪਾਸੇ ਸਰਦਾਰ ਜੀ! ਹਨ ਗਿਣਵੀਆਂ ਜਾਨਾਂ।
ਦੋ ਦਿਨ ਤਾਂ ਜਾਨਾਂ ਹੂਲ ਕੇ, ਰੱਖੀਆਂ ਨੇ ਸ਼ਾਨਾਂ।
ਪਰ ਭਲਕੇ ਜਾਪੇ ਹੋਂਵਦਾ, ਜਮਰੌਦ ਬਿਗਾਨਾ।
ਸਿੰਘ ਲੜਦੇ ਪਏ ਹਨ ਮੌਤ ਦਾ, ਹੱਥ ਬੰਨ੍ਹ ਕੇ ਗਾਨਾ।"

*(ਹੋਰ ਕੀ ਲਿਖਿਆ?)*

"ਜੇ ਪਿਆਰਾ ਗੜ੍ਹ ਜਮਰੌਦ ਜੇ, ਤਾਂ ਢਿੱਲ ਨਾ ਲਾਣੀ।
ਨਾ ਚੇਤੇ ਰੱਖਣਾ ਰੋਗ ਨੂੰ, ਨਾ ਪੁੜੀ ਮੰਗਾਣੀ।
ਨਾ ਪਲਕ ਲਾਵਣੀ ਭੁੱਲ ਕੇ, ਨਾ ਘੜੀ ਘੁਸਾਣੀ।
ਨਾ ਮੂੰਹ ਵਿੱਚ ਬੁਰਕੀ ਪਾਵਣੀ, ਨਾ ਪੀਣਾ ਪਾਣੀ।
ਇਹ ਯਾਦਗਾਰ ਹੈ ਆਪ ਦੀ, ਝਬ ਆਣ ਬਚਾਣੀ।
ਅਸਾਂ ਧਾਰ ਲਈ ਸਰਦਾਰ ਜੀ, ਹੁਣ ਜਾਨ ਘੁਮਾਣੀ।
ਵਿਤ ਮੂਜਬ ਰਣ ਨੂੰ ਰਿੜਕਸੀ, ਕੱਲ੍ਹ ਤੇਗ਼-ਮਧਾਣੀ।
ਜੰਗ ਆਪ ਬਿਨਾਂ ਪਰ ਕੀਟ ਤੋਂ, ਜਿੱਤੀ ਨਹੀਂ ਜਾਣੀ।"

*(ਪ੍ਰਵਾਨਾ ਕੌਣ ਪਹੁੰਚਾਏ?)*

ਇਹ ਲਿਖ ਪਰਵਾਨਾ ਸਿੰਘ ਨੇ, ਝੱਟ ਮੁਹਰ ਲਗਾਈ।
ਫਿਰ ਸਿੰਘਾਂ ਤਾਈਂ ਵੰਗਾਰਿਆ, "ਕੋਈ ਨਿਤਰੋ ਭਾਈ!
ਕੋਈ ਜਾਵੋ ਹੁਣੇ ਪਿਸ਼ੌਰ ਨੂੰ, ਕਰ ਕਾਹਲੀ ਧਾਈ।
ਜਾ ਦੱਸੋ ਨਲੂਏ ਸ਼ੇਰ ਨੂੰ, ਜੋ 'ਹੋਣੀ' ਆਈ।"
ਸੀ ਸਿੰਘਣੀ ਇੱਕ ਬੀਰੰਗਣਾ, ਜੀਤੋ ਦੀ ਜਾਈ।
ਸੀ ਨਾਂ ਉਸ ਦਾ ਹਰਸਰਨ ਕੌਰ, ਉਸ ਅਰਜ਼ ਸੁਣਾਈ :
"ਵੇ ਵੀਰੋ ਧਰਮੀ ਅਣਖੀਓ! ਵੇ ਭੈਣ ਘੁਮਾਈ!
ਇਕ ਮੇਰੀ ਅਰਜ਼ ਕਬੂਲਿਓ, ਮੈਂ ਦਿਆਂ ਦੁਹਾਈ।"

***ਹਰਸਰਨ ਕੌਰ ਦੀ ਬੇਨਤੀ***

"ਇਹ ਸੇਵਾ ਮੈਨੂੰ ਸੌਂਪਣੀ, ਮੈਂ ਕਰਨੀ ਚਾਹਵਾਂ।
ਵਰ ਬਖ਼ਸ਼ੋ, ਵੀਰੇ ਕੋਲ ਮੈਂ ਡਰ ਲਾਹ ਕੇ ਜਾਵਾਂ।
ਜਾ ਉਸ ਦੇ ਸਿੱਖੀ ਜੋਸ਼ ਦੀ, ਮੈਂ ਅੱਗ ਭੜਕਾਵਾਂ।
ਮੈਂ ਵੈਰੀ ਦੀ ਰੱਤ ਪੀਣ ਦੀ, ਤੇਹ ਉਸ ਨੂੰ ਲਾਵਾਂ।
ਅਫ਼ਗਾਨਾਂ ਤਾਈਂ ਸੁਕਾਂਵਦਾ, ਜਿਸ ਦਾ ਪਰਛਾਵਾਂ।
ਜਿਦ੍ਹੀ ਛਾਤੀ ਨਿਰੀ ਫੁਲਾਦ ਦੀ, ਤੇ ਬੱਜਰ ਬਾਹਵਾਂ।

ਕੱਲ੍ਹ ਪਲਕਾਂ ਅੰਦਰ ਓਸ ਨੂੰ, ਮੈਂ ਚਾੜ੍ਹ ਲਿਆਵਾਂ।
ਉੱਡ ਉਸ ਦੇ ਆਇਆਂ ਜਾਵਣਾ, 'ਕਾਬਲ ਦਿਆਂ ਕਾਵਾਂ'।"

*ਸਿੰਘਾਂ ਉੱਤੇ ਅਸਰ*

ਗੱਲ ਸੁਣ ਅਣਖੀਲੀ ਭੈਣ ਦੀ, ਸਿੰਘ ਲਗ ਪਏ ਬੁੱਕਣ।
ਉਹ ਮੁੱਛਾਂ ਨੂੰ ਵੱਟ ਚਾੜ੍ਹਦੇ, ਉਹ ਉਂਗਲਾਂ ਟੁੱਕਣ।
ਉਹ ਹੱਥ ਧਰਨ ਤਲਵਾਰ 'ਤੇ, ਉਹ ਖੰਡੇ ਚੁੱਕਣ।
ਉਹ ਬਰਛੇ ਕੱਢ ਉਛਾਲਦੇ, ਜੋ ਕਦੇ ਨਾ ਉੱਕਣ।
ਉਹ ਮੂੰਹਾਂ 'ਚੋਂ ਅੱਗਾਂ ਕੱਢਦੇ, ਅੰਗਿਆਰੇ ਥੁੱਕਣ।
ਜੈਕਾਰੇ ਅੰਦਰ ਉਨ੍ਹਾਂ ਦੇ, ਗੂੰਜਣ ਨਾ ਮੁੱਕਣ।
ਧੁੱਪ ਵਰਗੇ ਚਿਹਰੇ ਉਨ੍ਹਾਂ ਦੇ, ਤੱਕ ਨਦੀਆਂ ਸੁੱਕਣ।
ਉਹ ਬੂਹੇ ਦੇ ਵੱਲ ਦੌੜਦੇ, ਨਾ ਰੋਕੇ ਰੁੱਕਣ।

*ਸਿੰਘਾਂ ਨੇ ਆਖਿਆ*

ਉਹ ਬੋਲ ਪਏ : "ਸਰਦਾਰ ਜੀ, ਅਸੀਂ ਰਹਿ ਗਏ ਫਾਡੀ।
ਜੇ ਬੰਨ੍ਹੇ ਦਾਈਆ ਇਸ ਤਰ੍ਹਾਂ ਅੱਜ ਭੈਣ ਅਸਾਡੀ।
ਅਸੀਂ ਬਾਹਰ ਭੇਜੀਏ ਭੈਣ ਨੂੰ, ਇਹ ਹਾਣਤ ਡਾਢੀ।
ਛੱਡ ਸਾਨੂੰ ਗਾਵਣ ਵਾਰ ਜੇ, ਕੱਲ੍ਹ ਇਸ ਦੀ ਢਾਡੀ।
ਲੱਖ ਲਾਹਨਤ ਸਾਡੇ ਜੀਣ ਨੂੰ, ਕੀ ਕਹਿਣ ਗਵਾਂਢੀ।
ਅਸੀਂ ਆਪ ਕਰਾਂਗੇ ਕੰਮ ਇਹ, ਨਹੀਂ ਵਾਟ ਦੁਰਾਡੀ।
ਅਸੀਂ ਕਰਦੇ ਜਾਂਗੇ ਵੇਖਣਾ, ਦੁਸ਼ਮਣ ਦੀ ਵਾਢੀ।
ਅਸਾਂ ਆਪ ਸਿਰੇ ਅੱਜ ਚਾੜ੍ਹਨੀ, ਇਹ ਗੱਲ ਤੁਹਾਡੀ।"

*ਸਿੰਘਣੀ ਬਾਜ਼ੀ ਲੈ ਗਈ*

ਪਰ ਧਰਮਣ ਅਣਖਣ ਸਿੰਘਣੀ, ਉਹ ਰਹੀ ਨਾ ਡੱਕੀ।
ਉਹ ਅੜ ਗਈ ਸਿੱਖੀ ਆਣ 'ਤੇ, ਦਿਲ ਹਠ ਦੀ ਪੱਕੀ।
ਉਹ ਬਣ ਅਫ਼ਰੀਦਣ ਨਿੱਕਲੀ, ਨਾ ਸਹਿਮੀ ਝੱਕੀ।
ਉਹ ਪਹੁੰਚੀ ਵਿੱਚ ਪਿਸ਼ੌਰ ਦੇ, ਟੁਰਦੀ ਨਾ ਥੱਕੀ।
ਪਰਵਾਨਾ ਦੇ ਸਰਦਾਰ ਨੂੰ, ਚੁਪ ਰਹਿ ਨਾ ਸੱਕੀ।
ਉਸ ਕੱਢੀ ਅੱਗ ਜ਼ਬਾਨ ਰਾਹ, ਜੋ ਅੰਦਰ ਢੱਕੀ।
ਉਸ ਆਖਿਆ "ਸੁਣ ਲੈ ਵੀਰਨਾ! ਇਹ ਗੱਲ ਨਸ਼ੱਕੀ।
ਅੱਜ ਪੀਹ ਰਹੀ ਤੇਰੀ ਫ਼ੌਜ ਨੂੰ, ਅਫ਼ਗਾਨੀ ਚੱਕੀ।"

*ਬੀਬੀ ਨਲੂਏ ਸਰਦਾਰ ਨੂੰ ਫਿਰ ਆਖਦੀ ਹੈ*

"ਗੜ੍ਹ ਦਾ ਅਫ਼ਗਾਨਾਂ ਮੱਲਿਆ, ਰਲ ਚਾਰ-ਚੁਫੇਰਾ।
ਉਨ੍ਹਾਂ ਜੋੜਿਆ ਕਟਕ ਬਿਓੜਕਾ, ਡਾਢਾ ਕਰ ਜੇਰਾ।

ਉਹ ਖ਼ੈਬਰ ਦੇ ਸਿਰ ਆਣ ਕੇ, ਲਾ ਬੈਠਾ ਡੇਰਾ।
ਉਨ੍ਹਾਂ ਤੋਪਾਂ ਡਾਹ ਇੱਕ ਬੰਨਿਓਂ, ਭੰਨਿਆ ਗੜ੍ਹ ਤੇਰਾ।
ਉਨ੍ਹਾਂ ਐਨਾ ਧੂੰਆਂ ਛੱਡਿਆ, ਪੈ ਗਿਆ ਅਨ੍ਹੇਰਾ।
ਹੈ ਠਲ੍ਹਿਆ ਵੀਰਾਂ ਤੇਰਿਆਂ, ਹੁਣ ਤੀਕਰ ਸ਼ੇਰਾ।
ਪਰ ਤੂੰ ਨਾ ਜੇਕਰ ਬਹੁੜਿਓਂ, ਹੋ ਗਿਆ ਸਵੇਰਾ।
ਤਦ ਮਹਾਂ ਸਿੰਘ ਨੂੰ ਕਰ ਦੇਣਗੇ, ਉਹ ਬੇਰਾ ਬੇਰਾ।"

### *ਨਲੂਏ ਸਰਦਾਰ ਉੱਤੇ ਪਰਵਾਨੇ ਦਾ ਅਸਰ*

ਪਰਵਾਨਾ ਪੜ੍ਹ ਕੇ ਮਰਦ ਨੂੰ, ਲੱਗ ਗਈ ਕਟਾਰੀ।
ਉਨੂੰ ਮਰਨਾ ਚੇਤੇ ਆ ਗਿਆ ਭੁੱਲ ਗਈ ਬਿਮਾਰੀ।
ਉਸ ਹੁਕਮ ਚਾੜ੍ਹਿਆ : "ਖ਼ਾਲਸਾ! ਕਰ ਲਵੋ ਤਿਆਰੀ।
ਝਬ ਘੋੜੀਂ ਪਾਓ ਕਾਠੀਆਂ, ਝਬ ਕਰੋ ਸਵਾਰੀ।
ਤੁਸੀਂ ਤੋਪਾਂ ਲੈ ਲੌ ਦੋਜ਼ਖੀਂ, ਮਾਰੂ ਤੇ ਭਾਰੀ।
ਤੁਸੀਂ ਬਿਗਲ ਵਜਾਓ ਕੂਚ ਦਾ, ਲੈ ਸੈਨਾ ਸਾਰੀ।
ਸਭੇ ਰਲ-ਮਿਲ ਕੇ ਅਫ਼ਗਾਨ ਨੂੰ, ਦੱਸੋ ਇੱਕ ਵਾਰੀ।
ਅੱਜ ਤੋੜੀ ਫ਼ੌਜ ਅਕਾਲ ਦੀ, ਰਣ ਵਿੱਚ ਨਹੀਂ ਹਾਰੀ।"

### *ਖ਼ਾਲਸਾ ਦਲ ਦੀਆਂ ਤਿਆਰੀਆਂ*

ਸੁਣ ਚੜ੍ਹਤਲ ਨਲੂਏ ਸ਼ੇਰ ਦੀ, ਕੁਦ ਪਈ ਜਵਾਨੀ।
ਕੋਈ ਆਖੇ ਸਾਹਵੇਂ ਸ਼ੇਰ ਦੇ, ਦੇਣੀ ਕੁਰਬਾਨੀ।
ਕੋਈ ਆਖੇ ਵੱਢਣੀ ਅੱਜ ਮੈਂ, ਖੇਤੀ ਅਫ਼ਗਾਨੀ।
ਕੋਈ ਆਖੇ ਰਣ ਵਿੱਚ ਰੋਲਣੀ, ਮੈਂ ਆਕੜ-ਖ਼ਾਨੀ।
ਮੈਂ ਸੱਮੀ ਖਾਂ ਨੂੰ ਮਾਰਨਾ, ਜੋ ਉੱਘਾ ਮਾਨੀ।
ਮੈਂ ਰੱਤ ਪਾ ਪਾ ਕੇ ਪੂਜਣੀ, ਰਣ ਵਿੱਚ ਭਵਾਨੀ।
ਸਭ ਆਖਣ ਕਾਬਲ ਪੁੱਜ ਕੇ, ਵਰਤਾਣੀ ਹਾਨੀ।
ਪਰ ਭਲਕੇ ਦੇਣੀ ਹੋਣ ਨਾ, ਮਹਾਂ ਸਿੰਘ ਦੀ ਹਾਨੀ।

### *ਖ਼ਾਲਸਈ ਫ਼ੌਜ*

ਝੱਟ ਪਲਕਾਂ ਅੰਦਰ ਜੁੜ ਗਿਆ, ਸ਼ੇਰਾਂ ਦਾ ਜੱਥਾ।
ਇਕ ਹੈਸੀ ਮਰਦ ਨਿਧਾਨ ਸਿੰਘ, ਆਖਣ 'ਪੰਜ-ਹੱਥਾ।'
ਇਕ 'ਖ਼ੁਰਦ ਅਮਰ ਸਿੰਘ' ਸੂਰਮਾ, ਫ਼ੌਜਾਂ ਦਾ ਮੱਥਾ।
ਰਾਮਗੜ੍ਹੀਆ ਮੰਗਲ ਸਿੰਘ ਵੀ, ਰਣਬੀਰ ਸਰੱਥਾ।
ਅਰਬਾਬ ਮੁਹੰਮਦ ਖ਼ਾਨ ਵੀ, ਬਣ ਸਾਥੀ ਲੱਥਾ।
ਅਣਖੀਲੀ ਸੈਨਾ ਹੋਰ ਵੀ, ਨਾ ਕੋਈ ਨਿਹੱਥਾ।

ਲਈ ਤੇਗ ਕਿਸੇ ਤੇ ਕਿਸੇ ਨੇ, ਵਾਹ ਭਰਿਆ ਭੱਥਾ।
ਸਭ ਚਾਤਰ, ਸਭੇ ਜਾਣਦੇ, ਦਾਅ ਪਟਾ ਪਲੱਥਾ।

### ਸੂਰਮਿਆਂ ਦਾ ਜੋਸ਼

ਝਟ ਚੜ੍ਹ ਪਏ ਮਾਰਨ-ਮਰਨ ਨੂੰ, ਉਹ ਅਣਖਾਂ ਵਾਲੇ।
ਪਏ ਚਿਹਰੇ ਜਾਪਣ ਉਨ੍ਹਾਂ ਦੇ, ਅੱਗ-ਭਾਂਬੜ ਬਾਲੇ।
ਉਨ੍ਹਾਂ ਲੱਕ ਮਿਆਨਾਂ ਬੱਧੀਆਂ, ਸਪ ਲਟਕਣ ਕਾਲੇ।
ਉਹ ਤੁਰ ਪਏ ਪੁੱਤਰ ਤੇਗ ਦੇ, ਚੁਕ ਨੇਜ਼ੇ ਭਾਲੇ।
ਕੋਈ ਹਾੜ੍ਹੇ ਪਿਆ ਬੰਦੂਕ ਨੂੰ, ਕੋਈ ਤੇਗ ਉਛਾਲੇ।
ਕੋਈ ਪਾ ਪਾ ਪੱਕੀ 'ਤੀਰ' ਜੀ, ਕੱਢ ਅੱਖ ਵਿਖਾਲੇ।
ਕੋਈ ਭਰ ਕੇ ਭੱਥੇ ਲੈ ਟੁਰੇ, 'ਉਡਣੇ' ਅਣੀਆਲੇ।
ਘਟ ਕਾਲੀ ਚੜ੍ਹ ਪਈ ਵੇਖ ਕੇ, ਪਏ ਜੱਗ ਨੂੰ ਪਾਲੇ।

### ਨਲੂਏ ਦੀ ਚੜ੍ਹਾਈ

ਇਉਂ ਜਾਪਿਆ ਨਲੂਆ ਸੂਰਮਾ, ਪੀ ਅਣਖਾਂ ਪਲਿਆ।
ਰੋਹ ਉਸ ਵਿੱਚ ਠਾਠਾਂ ਮਾਰਦਾ, ਨਾ ਜਾਵੇ ਠਲ੍ਹਿਆ।
ਰੱਤ-ਰੰਗੀਆਂ ਅੱਖੀਆਂ ਉਹਦੀਆਂ, ਅੱਗ ਲੰਬਾ ਬਲਿਆ।
ਅੱਜ ਜਾਵੇ ਉਸ ਦਾ ਰੋਅਬ ਨਾ, ਸੂਰਜ ਤੋਂ ਝਲਿਆ।
ਜਦ ਆਪਣੇ ਨਾਂ ਦੇ ਬੁਰਜ ਤੋਂ, ਉਹ ਯੋਧਾ ਚਲਿਆ।
ਇਉਂ ਜਾਪੇ ਅੱਜ ਅਫ਼ਗਾਨ ਨੂੰ ਚਾਹੁੰਦਾ ਹੈ ਦਲਿਆ।
ਜੇ ਵਾਰ ਕਰੇ ਉਹ ਮੌਤ ਤੇ, ਉਹ ਕਦੇ ਨਾ ਟਲਿਆ।
ਸੁਣ ਚੜ੍ਹਤਲ ਕੰਬੀਆਂ ਘਾਟੀਆਂ, ਦਿਲ ਸਭ ਦਾ ਹਲਿਆ।

### ਨਲੂਏ ਸਰਦਾਰ ਦਾ ਰੋਅਬ

ਵਾਹ ਸੋਭਣ ਨਲੂਏ ਮਰਦ ਨੂੰ, ਮਰਦਾਂ ਦੇ ਗਹਿਣੇ।
ਮੁਛ ਦਾੜ੍ਹੀ ਜਬ੍ਹਾ ਅਨ੍ਹੇਰ ਦਾ, ਅਣਖੀਲੇ ਪਹਿਣੇ।
ਉਦ੍ਹੇ ਹੇਠਾਂ ਘੋੜਾ ਅੱਥਰਾ, ਕੀ ਉਸ ਦੇ ਕਹਿਣੇ।
ਸੁੰਮ ਉਸ ਦੇ ਸਹਿਮੀ ਧਰਤ ਨੂੰ, ਜਦ ਪੈਂਦੇ ਸਹਿਣੇ।
ਤਦ ਛਾਤੀ ਉਸ ਦੀ ਕੜਕਦੀ, ਜਿਉਂ ਕੜਕਣ ਟਹਿਣੇ।
ਉਹ ਚੜ੍ਹਿਆ ਲਾਟਾਂ ਛੱਡਦਾ ਅੱਜ ਚਾਅ ਨੇ ਲਹਿਣੇ।
ਅੱਜ ਤੇਗੋਂ ਢਾਲੋਂ ਉੱਡਣੇ, ਬੇਅੰਤ ਟਟਹਿਣੇ।
ਅੱਜ ਬੁਰਜ ਕਾਬਲੀ ਵੇਖਣਾ, ਇਸ ਹੱਥੋਂ ਢਹਿਣੇ।

### ਨਲੂਏ ਸਰਦਾਰ ਦੇ ਸੂਰਮੇ ਸਾਥੀ

ਸਭ ਸਾਥੀ ਉਸ ਦੇ ਸੂਰਮੇ, ਵਾਹ ਅਕਰੇ ਅਕਰੇ।
ਉਹ ਵੈਰੀ ਇਉਂ ਝਟਕਾਂਵਦੇ, ਜਿਉਂ ਲੇਲੇ ਬੱਕਰੇ।

ਉਹ ਵਢ ਵਢ ਸੁੱਟਣ ਦਲਾਂ ਨੂੰ, ਕਰ ਡੱਕਰੇ ਡੱਕਰੇ।
ਉਹ ਜੀਉਂਦਾ ਮੂਲ ਨਾ ਬਚਿਆ, ਜਾ ਜਿਸ ਨੂੰ ਟੱਕਰੇ।
ਉਨ੍ਹਾਂ ਛਲ ਲੀਤੇ ਰਣ ਖੇਤ ਦੇ, ਕਈ ਛਲੀਏ ਮਕਰੇ।
ਤੱਕ ਸ਼ਕਲ ਉਨ੍ਹਾਂ ਦੀ ਸੂਰਮੇ, ਚਕਰਾਉਣ ਚੱਕਰੇ।
ਛੱਡ ਬਹਿੰਦੇ ਝੱਟ ਪ੍ਰਾਣ ਨੇ, ਹੋ ਠੀਕਰ ਠੱਕਰੇ।
ਉਹ ਜਿਸ ਨੂੰ ਮਾਰਨ, ਓਸ ਨੂੰ, ਕਿਸਮਤ ਨਾ ਪੱਕਰੇ।

### *ਨਲੂਏ ਸਰਦਾਰ ਨੇ ਅਰਦਾਸਾ ਸੋਧਣਾ*

ਨਲੂਏ ਅਰਦਾਸਾ ਸੋਧਿਆ, ਦਿਲ ਅੱਖੀਆਂ ਭਰ ਕੇ :
"ਹੇ ਸਤਿਗੁਰ ਫ਼ੌਜਾਂ ਵਾਲਿਆ, ਅੱਜ ਮਿਹਰਾਂ ਕਰ ਕੇ।
ਬਲ ਬਖ਼ਸ਼ੀਂ ਆਪਣੇ ਦਾਸ ਨੂੰ, ਹੱਥ ਸਿਰ 'ਤੇ ਧਰ ਕੇ।
ਮੈਂ ਦੱਸਣਾ ਆਪਣੇ ਪੰਥ ਨੂੰ, ਅੱਜ ਰੱਤ ਵਿੱਚ ਤਰ ਕੇ।
ਜੇ ਜੀਵਾਂ ਤਾਂ ਵੀ ਜਿੱਤ ਕੇ, ਨਾ ਹਾਰਾਂ ਮਰ ਕੇ।
ਮੋਇਆਂ ਵੀ ਮੇਰਾ ਪੈਰ ਨਾ, ਪਿੱਛੇ ਵੱਲ ਸਰਕੇ।
ਨਾ ਹੰਭੇ ਮੇਰੀ ਤੇਗ਼ ਵੀ, ਨਾ ਘੋੜਾ ਘਰਕੇ।
ਮੈਂ ਲਿਖਣੇ ਸਤਿਗੁਰ ਮੇਰਿਆ! ਅੱਜ ਖ਼ੂਨੀ ਵਰਕੇ।"

### *ਸਿੱਖ ਫ਼ੌਜ ਦੀ ਚੜ੍ਹਾਈ*

ਫਿਰ ਧਊਂ ਧਊਂ ਧੌਂਸਾ ਵੱਜਿਆ, ਚੜ੍ਹ ਪਏ ਅਕਾਲੀ।
ਉਨ੍ਹਾਂ ਹੱਥੀਂ ਤੇਗ਼ਾਂ ਚਿੱਟੀਆਂ, ਮੂੰਹਾਂ 'ਤੇ ਲਾਲੀ।
ਹੱਥ ਖੰਡਾ ਫੜਿਆ ਕਿਸੇ ਨੇ, ਦਏ ਕਾਲ ਵਿਖਾਲੀ।
ਕੋਈ ਬਰਛੀ ਜਾਏ ਉਛਾਲਦਾ, ਜਿਉਂ ਸੱਪਣੀ ਕਾਲੀ।
ਕਿਸੇ ਮੋਢੀ ਚੁੱਕੀ ਮੌਤ ਜਿਉਂ, ਬੰਦੂਕ ਦੁਨਾਲੀ।
ਕੋਈ ਨੇਜਾ ਜਾਇ ਉਲ੍ਹਾਰਦਾ, ਹਿੱਕ ਕਰਦਾ ਖਾਲੀ।
ਹੱਥ ਢਾਲ ਕਿਸੇ ਨੇ ਹੈ ਫੜੀ, ਉਹ ਰਣ ਦੀ ਥਾਲੀ।
ਲੌ ਟੁਰ ਪਏ ਜੇ ਹਲ਼ ਵਾਹੁਣ ਨੂੰ, ਤੇਗ਼ਾਂ ਦੇ ਹਾਲੀ।

### *ਸਿੰਘਾਂ ਦੀਆਂ ਆਪੋ ਵਿੱਚ ਗੱਲਾਂ*

ਇਉਂ ਗੱਲਾਂ ਕਰਦੇ ਜਾਂਵਦੇ, ਪੁੱਤ ਕਲਗੀਧਰ ਦੇ।
ਅਸੀਂ ਜੀਉਂਦੇ-ਜੀ ਨਾ ਹਾਰੀਏ, ਹਰ ਕੇ ਨਹੀਂ ਮਰਦੇ।
ਅਸੀਂ ਮੌਤ-ਕੁੜੀ ਨੂੰ ਲੱਭ ਕੇ, ਰਣ ਵਿੱਚ ਹਾਂ ਵਰ੍ਹਦੇ।
ਅਸੀਂ ਪੈਰ ਤੇਗ਼ ਦੀ ਧਾਰ ਤੇ, ਅਣਖਾਂ ਲਈ ਧਰਦੇ।
ਅਸੀਂ ਹਿੱਕ 'ਤੇ ਸੱਟਾਂ ਮਾਰਦੇ ਹਿੱਕਾਂ 'ਤੇ ਜਰਦੇ।
ਅਸੀਂ ਤਾਰੂ ਵਗਦੀ ਤੇਗ਼ ਦੇ, ਬਿਨ ਤੁਲ੍ਹਿਉਂ ਤਰਦੇ।

ਅਸਾਂ ਦੱਸਣਾ ਅੱਜ ਪਠਾਣ ਨੂੰ, ਸਿੰਘ ਮੂਲ ਨਾ ਡਰਦੇ।
ਅੱਜ ਪਾਣੀ ਪੰਜ ਦਰਿਆ ਨੇ, ਸਿੰਘਾਂ ਦਾ ਭਰਦੇ।

*ਖ਼ਾਲਸਈ ਸੈਨਾ ਜਮਰੌਦ ਪੁੱਜ ਗਈ*

ਫਿਰ ਪੁੱਜ ਗਏ ਜਮਰੌਦ 'ਤੇ, ਗਿਣ-ਮਿਣ ਕੇ ਘੜੀਆਂ।
ਉਨ੍ਹਾਂ ਰਣ ਵਿੱਚ ਭੜਥੂ ਘੱਤਿਆ, ਤੇਗ਼ਾਂ ਹੱਥ ਫੜੀਆਂ।
ਉਹ ਤੇਹ ਬੁਝਾਵਣ ਰੱਤ ਪੀ ਖਾ ਅੱਗਾਂ ਸੜੀਆਂ।
ਕਿਤੇ ਖੁਭੀਆਂ ਜਾਪਣ ਬਰਛੀਆਂ, ਹਿੱਕਾਂ ਵਿੱਚ ਵੜੀਆਂ।
ਕਿਤੇ ਤੀਰ ਵਰ੍ਹਨ ਘਟ ਬੰਨ੍ਹ ਕੇ, ਜਿਉਂ ਵੱਸਣ ਝੜੀਆਂ।
ਕਈ ਸੂਰੇ ਬੇਸੁਧ ਸੌਂ ਗਏ, ਜਿਉਂ ਸੁੰਘੀਆਂ ਜੜ੍ਹੀਆਂ।
ਵਾਹ ਹੋਇਆ ਸਾਵਾਂ ਟਾਕਰਾ, ਤੁਲੀਆਂ ਰਤ-ਧੜੀਆਂ।
ਸਭ ਖ਼ਲਕਤ ਆਖੇ ਵਾਹ ਵਾਹ, ਦੋ ਅਣਖਾਂ ਲੜੀਆਂ।

*ਦੋਹਾਂ ਧਿਰਾਂ ਦੇ ਸੂਰਮਿਆਂ ਦੀ ਦਲੇਰੀ*

ਇਕ ਦੂਜੇ ਉੱਤੇ ਮੌਤ ਹੋ, ਅਣਖੀਲੇ ਟੁੱਟਣ।
ਕਈ ਤੇਗ਼ਾਂ ਮਾਰਨ ਛੋਹਲੀਆਂ, ਰਸ-ਸੋਮੇ ਫੁੱਟਣ।
ਕਈ ਕਹਿਰੀ ਬਰਛਾ ਮਾਰ ਕੇ, ਦਾਹ ਦਾਹ ਸਲ ਸੁੱਟਣ।
ਕਈ ਮਾਰਨ ਤੱਕ ਕੇ ਗੋਲੀਆਂ, ਆ ਜਿੰਦਾਂ ਲੁੱਟਣ।
ਪਏ ਤੋਪੇ ਟੁੱਟਣ ਧਰਤ ਦੇ, ਜਦ ਤੋਪਾਂ ਛੁੱਟਣ।
ਕਈ ਢਾਲਾਂ ਉੱਤੇ ਝੱਲਦੇ, ਕਈ ਲੋਹਾ ਕੁੱਟਣ।
ਕਈ ਹੋ ਕੇ ਆਮ੍ਹੋ-ਸਾਹਮਣੇ, ਜੂਝਣ ਲਈ ਜੁੱਟਣ।
ਨਾ ਥੱਕਣ ਤੇਗ਼ਾਂ ਬਰਛੀਆਂ, ਨਾ ਤੋਪਾਂ ਹੁੱਟਣ।

*ਜੰਗ ਦਾ ਰੰਗ*

ਉੱਥੇ ਤਾੜੋ-ਤਾੜ ਨਿਸ਼ਾਨਚੀ, ਫੁੰਡਣ ਗੁਲ-ਜਰੀਆਂ।
ਉੱਥੇ ਨੱਚਣ ਤੇਗ਼ਾਂ ਨੰਗੀਆਂ, ਜਿਉਂ ਨੱਚਣ ਪਰੀਆਂ।
ਉੱਥੇ ਲੋਥਾਂ ਜਾਪਣ ਮੱਛੀਆਂ, ਰਤ ਅੰਦਰ ਤਰੀਆਂ।
ਉੱਥੇ ਢਾਲਾਂ ਜਾਪਣ ਥਾਲੀਆਂ, ਮਿਝ-ਚਰਬੀ ਭਰੀਆਂ।
ਉੱਥੇ ਸਿਰੀਆਂ ਟੁੱਟਣ ਇਸ ਤਰ੍ਹਾਂ, ਜਿਉਂ ਕੱਚੀਆਂ ਗਰੀਆਂ।
ਉੱਥੇ ਜਾਪਣ ਪੁੱਤ ਕਿਸਾਨ ਦੇ, ਵੱਢਣ ਪਏ ਚਰ੍ਹੀਆਂ।
ਉੱਥੇ ਧੜ ਚੌਫੇਰੇ ਖਿੱਲਰੇ, ਬੰਨ੍ਹ ਧਰੀਆਂ ਭਰੀਆਂ।
ਉੱਥੋਂ ਨੱਠ ਉਠੀਆਂ ਕਲ-ਜੋਗਣਾਂ, ਉਹ ਐਸੀਆਂ ਡਰੀਆਂ।

ਉੱਥੇ ਜ਼ਿਦ ਜ਼ਿਦ ਲੜਦੇ ਸੂਰਮੇ, ਹੁਸ਼ਿਆਰ ਚੁਕੰਨੇ।
ਉਹ ਰਣ ਦੇ ਗਾਖੇ, ਵਾਰ ਦੇ ਮੰਨੇ ਪਰਮੰਨੇ।

ਉਹ ਲੱਤਾਂ ਬਾਹਵਾਂ ਵੱਢਦੇ, ਜਿਉਂ ਪੋਨੇ ਗੰਨੇ।
ਕਈ ਇਕ-ਹੱਥ ਪਏ ਭੱਜਦੇ, ਕਈ ਕਈ ਇੱਕ-ਕੰਨੇ।
ਕਈ ਖੋਪਰ ਉੱਥੇ ਬਣ ਗਏ, ਹੋਣੀ ਦੇ ਛੰਨੇ।
ਕਈ ਧੜ ਧਰਤੀ 'ਤੇ ਢਹਿ ਪਏ, ਕਈ ਫਾਥੇ ਹੰਨੇ।
ਕਈ ਸਿਰ-ਪਾਟੇ ਈ ਲੜ ਰਹੇ, ਫਿਰਦੇ ਨੇ ਭੰਨੇ।
ਜਿੱਤ ਖ਼ਾਤਰ ਲੜਦੇ ਸੂਰਮੇ, ਹੋ ਰਣ ਵਿੱਚ ਅੰਨ੍ਹੇ।

*ਸਾਵੀਂ ਟੱਕਰ*

ਉਸ ਪਾਸੋਂ ਸਣੇ ਜਬਾਰ ਖਾਂ, ਗੱਜਣ ਪਏ ਗਾਜ਼ੀ।
ਇਸ ਪਾਸੇ ਪੁੱਤ ਅਕਾਲ ਦੇ, ਮਰਨੇ ਤੇ ਰਾਜ਼ੀ।
ਸਿੰਘ ਤੀਰ ਤੋਪ ਤਲਵਾਰ ਦੀ, ਵੰਡਣ ਪਏ ਭਾਜੀ।
ਪਏ ਜੋਸ਼ ਦੇਣ ਅਫ਼ਗਾਨ ਨੂੰ, ਕਾਜ਼ੀ ਤੇ ਹਾਜੀ।
ਪਰ ਅੱਗੇ ਵੀ ਦਸਮੇਸ਼ ਦੀ, ਸੈਨਾ ਸੀ ਸਾਜੀ।
ਸਿੰਘ ਸਾਰੇ ਦਿਲ ਦੇ ਸੂਰਮੇ, ਨਾ ਇੱਕ ਵੀ ਪਾਜੀ।
ਜੈਕਾਰੇ ਖ਼ੂਬ ਗੁੰਜਾਂਵਦੇ, ਪਏ ਉਛਲਣ ਤਾਜ਼ੀ।
ਅੱਜ ਲੱਗ ਗਈ ਜਮਰੌਦ ਤੇ, ਸਿਰ-ਧੜ ਦੀ ਬਾਜ਼ੀ।

*ਅਫ਼ਗਾਨਾਂ ਨੂੰ ਭਾਜੜ*

ਜਦ ਦੋਹਾਂ ਧਿਰਾਂ ਦਾ ਖ਼ੂਬ ਸੀ, ਇਉਂ ਪਾਰਾ ਚੜ੍ਹਿਆ।
ਜਦ ਹਰ ਇੱਕ ਹੈਸੀ ਲੜ ਰਿਹਾ, ਅਣਖਾਂ ਦਾ ਘੜਿਆ।
ਤਦ ਉੱਚੀ ਕਿਸੇ ਪਠਾਣ ਨੇ, ਇਹ ਕਲਮਾ ਪੜ੍ਹਿਆ :
"ਉ ਵਈ ਵਈ 'ਹਰੀਆ ਰਾਗ਼ਲੇ', ਪ੍ਰਿਅਦਾ ਓ ਸੜਿਆ।"
ਸੁਣ ਕੇ ਇਹ 'ਹਰੀਆ ਰਾਗ਼ਲੇ', ਮਾਨੋਂ ਸੱਪ ਲੜਿਆ।
ਕੋਈ ਸਹਿਮ ਦਿਲੀਂ ਅਫ਼ਗਾਨ ਦੇ, ਆ ਐਸਾ ਵੜਿਆ।
"ਲਾਹੌਲ ਵਿਲਾ' ਕਹਿ ਗ਼ਾਜ਼ੀਆਂ, ਰਾਹ ਘਰ ਦਾ ਫੜਿਆ।
ਕੁਈ ਨੱਠਾ ਤੇ ਢੱਠਾ ਕੋਈ, ਕੁਈ ਘੁਰਨੇ ਦੜਿਆ।

*ਭਾਜੜ*

ਕੰਨ ਪੈਂਦਿਆਂ 'ਹਰੀਆ ਰਾਗ਼ਲੇ', ਸਭ ਥਰ ਥਰ ਕੰਬੇ।
ਉਹ ਨੱਠੇ ਸਿਰ 'ਤੇ ਪੈਰ ਧਰ, ਨਾ ਸੰਭਲਣ ਤੰਬੇ।
ਹੱਥ ਨਲੂਏ ਦੇ ਤੱਕ ਉਨ੍ਹਾਂ ਦੇ, ਹੱਥ ਹਿਲਣੋਂ ਹੰਭੇ।
ਰੰਗਾ ਉੱਡੇ, ਪੱਗਾਂ ਲੱਥੀਆਂ, ਮੂੰਹ ਝੁਲਸੇ ਚੰਬੇ।
ਸਿਰ ਕੱਕੇ ਉਡਦੇ ਜਾਂਵਦੇ, ਜਿਉਂ ਰੂੰ ਦੇ ਫੰਬੇ।
ਲੈ ਨਲੂਏ ਝੰਬਣੀ ਤੇਗ਼ ਦੀ, ਉਹ ਐਸੇ ਝੰਬੇ।

ਜਮਰੌਦੋਂ ਤੋਪਾਂ ਚੱਲੀਆਂ, ਹੋ ਅੱਗ-ਅਲੰਬੇ।
ਰੱਤ-ਮਿੱਝ ਦੇ ਬਣ ਗਏ 'ਤੀਰ ਜੀ', ਰਣ ਵਿੱਚ ਗੁੜੰਬੇ।

*ਖ਼ਾਲਸੇ ਦੀ ਜਿੱਤ*

ਗਿਣਤੀ ਤੇ ਸੱਮੀ ਖ਼ਾਨ ਸੀ, ਜੋ ਫਿਰਦਾ ਫੁਲਿਆ।
ਜੋ ਝੱਖੜ ਬਣ ਕੇ ਕਾਬਲੋਂ, ਖ਼ੈਬਰ 'ਤੇ ਝੁਲਿਆ।
ਅੱਜ ਮਾਣ ਉਦ੍ਹਾ ਜਮਰੌਦ ਆ, ਮਿੱਟੀ ਵਿੱਚ ਰੁਲਿਆ।
ਦਰ-ਖ਼ੈਬਰ ਸੱਮੀ ਖ਼ਾਨ ਤੋਂ, ਨਾ ਲੜ ਕੇ ਖੁਲ੍ਹਿਆ।
ਉਹ ਰਾਹ ਖ਼ੈਬਰ ਦਾ ਖੋਲ੍ਹਦਾ, ਰਾਹ ਘਰ ਦਾ ਭੁਲਿਆ।
ਉਸ ਮੱਥੇ 'ਤੇ ਹੱਥ ਮਾਰਿਆ, ਲਹੂ 'ਐਵੇਂ ਡੁਲ੍ਹਿਆ'।
ਵਿੱਚ ਰਣ ਅਫ਼ਗਾਨੀ ਅਣਖ ਦਾ ਰੰਗ ਸਾਰਾ ਘੁਲਿਆ।
ਜਮਰੌਦ ਨਾ ਦਿੱਤਾ ਖ਼ਾਲਸੇ, ਤੇਗ਼ਾਂ ਤੇ ਤੁਲਿਆ।

*ਨਵੀਂ ਹੋਣੀ*

ਜਦ ਲੜ ਸਿੰਘਾਂ ਦੀ ਤੇਗ਼ ਤੋਂ, ਇਉਂ ਗਾਜ਼ੀ ਹਾਰੇ।
ਪੰਜ ਹੱਥੇ ਪਿਛੋਂ ਪੁੱਜ ਕੇ, ਕਈ ਚੁਣ ਚੁਣ ਮਾਰੇ।
ਉਸ ਦੱਸੇ ਸੱਮੀ ਖ਼ਾਨ ਨੂੰ, ਉਹ ਹੱਥ ਕਰਾਰੇ।
ਉਹ ਤੌਬਾ ਤੌਬਾ ਆਖਦਾ, 'ਲਾਹੌਲ' ਪੁਕਾਰੇ।
ਪਰ ਹੋਣੀ ਕਾਰੇ ਹੋਰ ਈ, ਦਿਲ-ਹੈਸਨ ਧਾਰੇ।
ਉਸ ਢੋ ਢੁਕਾਏ ਆਪਣੇ, ਗਿਣ ਮਿਥ ਕੇ ਸਾਰੇ।
ਉਹ ਉਸ ਪਲ ਰੋਕੀ ਨਾ ਰਹੀ, ਉਸ ਸ਼ਗਨ ਵਿੱਚਾਰੇ।
ਉਸ ਨਲੂਆ ਮਰਦ ਵਿਆਹੁਣ ਦੇ, ਇਉਂ ਕੀਤੇ ਚਾਰੇ।

*ਨਲੂਆ ਸਰਦਾਰ ਉੱਤੇ ਹੋਣੀ ਵਰਤੀ*

ਜਦ ਡਿੱਠਾ ਨਲੂਏ ਮਰਦ ਨੇ, ਰਣ-ਖੇਤ ਨਜ਼ਾਰਾ।
ਉਨੂੰ ਕਿਧਰੇ ਨਜ਼ਰੀਂ ਨਾ ਪਿਆ, ਪੰਜ-ਹੱਥਾ ਪਿਆਰਾ।
ਉਸ ਪੁੱਛਿਆ ਤਾਂ ਕੋਈ ਬੋਲਿਆ, ਜੀਤੋ ਦਾ ਤਾਰਾ।
ਪੰਜ-ਹੱਥਾ ਪਿਛੋਂ ਜਾ ਪਿਆ, ਲੈ ਕੇ ਦੋ-ਧਾਰਾ।
ਉਹ ਨੱਠਦੇ ਗ਼ਾਜ਼ੀ ਵੱਢਦਾ, ਲਾ ਲਾ ਟਿਲ ਸਾਰਾ।
ਤਦ ਨਲੂਆ ਰਿਹਾ ਨਾ ਰੋਕਿਆ, ਭਖਿਆ ਅੰਗਿਆਰਾ।
ਉਸ ਘੋੜਾ ਝਟ ਭਜਾ ਲਿਆ, ਸੀ ਅੱਥਰਾ ਭਾਰਾ।
ਪੰਜ-ਹੱਥੇ ਨੂੰ ਪਰਤਾਣ ਦਾ, ਕੀਤੋ ਸੂ ਚਾਰਾ।

*ਨਲੂਏ ਦੇ ਸਾਥੀ*

ਉਸ ਨਾਲ ਚਾਰ ਸਰਦਾਰ ਵੀ, ਟੁਰ ਪਏ ਸਿਆਣੇ।
ਉਹ ਚਾਰੇ ਚਾਤਰ ਸੂਰਮੇ, ਰਣ-ਤੇਗ਼ਾਂ ਖਾਣੇ।

ਉਨ੍ਹਾਂ ਲਸ਼ਕਰ ਫੜ ਕੇ ਕਾਬਲੀ, ਕਰ ਛੱਡੇ ਕਾਣੇ।
ਉਨ੍ਹਾਂ ਕਈ ਉਖੇੜੇ ਨੀਂਹ ਤੋਂ, ਜ਼ਾਲਮ ਦੇ ਥਾਣੇ।
ਸੀ ਪੰਜੇ ਉੱਡਦੇ ਜਾਂਵਦੇ, ਬਲਬੀਰ ਸਤਾਣੇ।
ਉਹ, ਆਖਣ ਜਾਂਦੇ ਸੂਰਮੇ, ਹੁਣ ਮੋੜ ਲਿਆਣੇ।
ਅੱਜ ਬੀਰ ਅਕਾਲੀ ਜਿੱਤਿਆ, ਹਾਰੇ ਜਰਵਾਣੇ।
ਪਰ ਉਹ ਕੀ ਜਾਣਨ ਵਰਤਨੇ, ਅੱਜ ਕਹਿਰੀ ਭਾਣੇ।

### *ਹੋਣੀ ਦਾ ਵਾਰ*

ਜਿਸ ਰਾਹ ਤੋਂ ਇਹ ਸੀ ਲੰਘਦੇ, ਬਲਬੀਰ ਕਰਾਰੇ।
ਉੱਥੇ ਲੁਕੇ ਹੋਏ ਸੀ ਗਾਰ ਵਿੱਚ, ਦੋ ਤਿੰਨ ਹਤਿਆਰੇ।
ਉਨ੍ਹਾਂ ਤੜ ਤੜ ਛੱਡੀਆਂ ਗੋਲੀਆਂ, ਦੋ ਹੀਰੇ ਮਾਰੇ।
ਤਦ ਨਲੂਆ ਓਧਰ ਵਧਿਆ, ਵੇਖਣ ਲਈ ਕਾਰੇ।
ਉਨ੍ਹਾਂ ਵਿੰਨ੍ਹੀ ਛਾਤੀ ਸ਼ੇਰ ਦੀ, ਛੁੱਟ ਪਏ ਫੁਹਾਰੇ।
ਪਰ ਨਲੂਆ ਵੀ ਬਲਬੀਰ ਸੀ, ਉਸ ਲੈ ਲਏ ਸਾਰੇ।
ਫਿਰ ਆਪਣੀ ਛਾਤੀ ਬੰਨ੍ਹ ਕੇ, ਕਰ ਲਏ ਤਿਆਰੇ।
ਉਸ ਅੱਡੀ ਲਾਈ ਕੁਮੈਤ ਨੂੰ, ਸਤਿਗੁਰੂ ਸਹਾਰੇ।

ਉਹ ਪੁੱਜ ਪਿਆ ਜਮਰੌਦ ਵਿੱਚ, ਹੋ ਵਾਂਙ ਹਵਾਈ।
ਪਰ ਹੋਣੀ 'ਹੋਣੀ' ਆਪਣੀ, ਹੈਸੀ ਵਰਤਾਈ।
ਪੁੱਜ ਮਹਾਂ ਸਿੰਘ ਸਰਦਾਰ ਨੇ, ਵਾਹ ਸਾਰੀ ਲਾਈ।
ਫੱਟ ਬੰਨ੍ਹੇ ਆ ਫਟ-ਬੰਨ੍ਹ ਨੇ, ਕਰ ਕੇ ਚਤਰਾਈ।
ਪਰ ਚਾਰਾ ਕੋਈ ਨਾ ਮੌਤ ਦਾ, ਕਹਿੰਦੀ ਲੋਕਾਈ।
ਨਾ ਮਲ੍ਹਮ ਕੋਈ ਵੀ ਪੋਹ ਸਕੀ, ਨਾ ਫਲੀ ਦਵਾਈ।
ਜਿਸ ਸ਼ੇਰ-ਮਰਦ ਸਰਦਾਰ ਨੇ, ਸੀ ਧਾਂਕ ਬਿਠਾਈ।
ਉਹ ਵੇਖੋ ਇਉਂ ਜਮਰੌਦ 'ਚੋਂ, ਅੱਜ ਹੋ ਗਿਆ ਰਾਹੀ।

### *ਸਸਕਾਰ*

ਜਦ ਚਿਖਾ ਉੱਤੇ ਸਰਦਾਰ ਨੂੰ, ਸਰਦਾਰਾਂ ਧਰਿਆ।
ਤਦ ਫ਼ੌਜ ਸਣੇ ਮਹਾਂ ਸਿੰਘ ਨੇ, ਇੱਕ ਹੌਕਾ ਭਰਿਆ।
ਆਵਾਜ਼ ਨਾ ਉੱਚੀ ਨਿਕਲੀ, ਨੈਣੋਂ ਮੀਂਹ ਵਰ੍ਹਿਆ।
ਜੋ ਹੋਣਾ ਸੀ ਸੋ ਹੋ ਗਿਆ, ਐਪਰ ਕੰਮ ਸਰਿਆ।
ਵੱਲ ਖ਼ੈਬਰ ਫਿਰ ਅਫ਼ਗਾਨ ਨੇ, ਮੁੜ ਪੈਰ ਨਾ ਧਰਿਆ।
ਹੈ ਕਬਰਾਂ ਵਿੱਚ ਵੀ ਕੰਬਦਾ, ਉਹ ਐਸਾ ਡਰਿਆ।
ਉਦ੍ਹੀ ਹੱਡੀ ਹੱਡੀ ਕੂਕਦੀ, ਨਲੂਆ ਨਹੀਂ ਮਰਿਆ।
ਇਉਂ ਸਮਝੋ ਮਰਨੇ ਬਾਦ ਵੀ, 'ਹਰੀਆ' ਨਹੀਂ ਹਰਿਆ।

## 31.

# ਅਕਾਲੀ ਝੰਡੇ ਦੀ ਵਾਰ

ਇਹ ਝੰਡਾ ਝੂਲੇ ਪੰਥ ਦਾ, ਉੱਚਾ ਲਾਸਾਨੀ।
ਪਈ ਇਸ ਵਿੱਚ ਚਮਕਾਂ ਮਾਰਦੀ, ਕਲਗੀ ਨੂਰਾਨੀ।
ਫੜ ਇਸ ਨੂੰ ਉੱਚਾ ਕਰ ਗਿਆ, ਪੁੱਤਰਾਂ ਦਾ ਦਾਨੀ।
ਜਿਸ ਰੱਖੀ ਮੂਲ ਨਾ ਆਪਣੀ, ਜਗ ਵਿੱਚ ਨਿਸ਼ਾਨੀ।
ਜਿਸ ਪੂਜੀ ਕੁਲ ਦੀ ਰੱਤ ਪਾ, ਸ੍ਰੀ ਮਾਤਾ ਭਾਨੀ।
ਜਿਸ ਦਿੱਤੀ ਸਾਰੀ ਬੰਸ ਦੀ, ਹੱਸ ਕੇ ਕੁਰਬਾਨੀ।
ਉਸ ਕਲਗੀਧਰ ਦੀ ਰੀਝ ਦਾ, ਸੂਰਜ ਅਸਮਾਨੀ।
ਕੀ ਕਲਮ ਕਵੀ ਦੀ ਏਸ ਦਾ, ਯੱਸ ਕਰੇ ਜ਼ਬਾਨੀ।

*ਅਕਾਲੀ ਝੰਡੇ ਦੇ ਕਾਰਨਾਮੇ*

ਇਸ ਉੱਚੇ ਹੋ ਲਹਿਰਾਂਦਿਆਂ, ਹਨ ਯੁੱਗ ਪਲੱਟੇ।
ਇਸ ਖੱਟੇ-ਰੰਗ, ਜ਼ੁਲਮ ਦੇ, ਦੰਦ ਕੀਤੇ ਖੱਟੇ।
ਇਸ ਡੋਬੀ ਬੇੜੀ ਪਾਪ ਦੀ, ਭਰ ਭਰ ਕੇ ਵੱਟੇ।
ਇਸ ਹੇਠਾਂ ਨੱਥੇ ਪੰਥ ਨੇ, ਜਰਵਾਣੇ ਢੱਟੇ।
ਇਹ ਲਿੱਸਿਆਂ ਨੂੰ ਗਲ ਲਾਂਵਦਾ, ਜੋ ਰੁਲਦੇ ਘੱਟੇ।
ਇਸ ਕੀੜੇ ਕੀਤੇ ਪਾਤਸ਼ਾਹ, ਫੜ ਤਖ਼ਤ ਉਲੱਟੇ।
ਉਹ ਤੇਗ਼ ਜੀਭ ਸੀ ਏਸ ਦੀ, ਜਿਸ ਜ਼ਾਲਮ ਚੱਟੇ।
ਇਹ ਲਾਹਵੇ ਗਲੋਂ ਗੁਲਾਮੀਆਂ, ਸਭ ਸੰਗਲ ਕੱਟੇ।

*ਇਸ ਨੂੰ ਚੁੱਕ ਕੇ ਤੁਰਨ ਵਾਲੇ*

ਇਹ ਝੰਡਾ ਚੁੱਕ ਨੰਦੇੜ ਤੋਂ, ਇੱਕ 'ਬੰਦਾ' ਚੜ੍ਹਿਆ।
ਉਹ ਘੜਿਆ ਜਿਵੇਂ ਫ਼ੁਲਾਦ ਦਾ, ਲੋਹ-ਬਖ਼ਤਰ ਜੜ੍ਹਿਆ।
ਉਹ ਅੱਖੋਂ ਅੱਗ ਉਗਲੱਛਦਾ, ਰੋਹ ਅੰਦਰ ਸੜਿਆ।
ਉਸ ਮੰਤਰ ਗੁਰ ਦਸਮੇਸ਼ ਤੋਂ, ਸਿੱਖੀ ਦਾ ਪੜ੍ਹਿਆ।
ਉਸ ਖੰਡਾ ਖੋਹ ਕੇ ਮੌਤ ਦਾ, ਹੱਥ ਸੱਜੇ ਫੜਿਆ।
ਉਹ ਅੰਦਰ ਖ਼ੂਨੀ ਸ਼ਹਿਰ ਦੇ, ਜਦ ਆ ਕੇ ਵੜਿਆ।
ਤਦ ਹਿੱਲੀ ਨੀਂਹ ਸਰਹੰਦ ਦੀ, ਹੋ ਇੱਟ ਇੱਟ ਝੜਿਆ।
ਸੀ ਖ਼ੂਬ ਫਰਾਟੇ ਮਾਰਦਾ, ਸਿੰਘਾਂ ਹੱਥ ਫੜਿਆ।

*ਦੂਜਾ ਅਣਖੀ*

ਫਿਰ ਸੀਸ ਤਲੀ 'ਤੇ ਰੱਖ ਕੇ, ਇੱਕ ਗੁਰੂ-ਦੁਲਾਰਾ।
ਇਹ ਝੰਡਾ ਫੜਕੇ ਜੂਝਿਆ, ਕਰ ਸਿਦਕੀ ਕਾਰਾ।

ਉਸ ਤੇਰ੍ਹਾਂ ਕੋਹ ਵਿੱਚ ਫੇਰਿਆ, ਖੰਡਾ ਦੋ-ਧਾਰਾ।
ਉਹ ਧੋਤਾ ਆਪਣੀ ਰੱਤ ਪਾ, ਰਾਹ ਪੈਂਡਾ ਸਾਰਾ।
ਉਹ 'ਦੀਪ ਸਿੰਘ' ਕੁਲ-ਦੀਪ ਸੀ, ਵਰਿਆਮ ਕਰਾਰਾ।
ਉਸ ਸੀਸ ਤਲੀ 'ਤੇ ਰੱਖਿਆ, ਸੀ ਅਜਬ ਨਜ਼ਾਰਾ।
ਧੜ ਰਣ ਵਿੱਚ ਲੜਦਾ ਸਿਰ ਨਹੀਂ, ਵੇਖੇ ਜੱਗ ਸਾਰਾ।
ਤਦ ਝੂਲ ਝੂਲ ਸੀ ਆਖਦਾ, ਇਹ ਝੰਡਾ ਪਿਆਰਾ :
ਵਾਹ! ਰੱਖ ਵਿਖਾਈ ਅਣਖ ਤੂੰ, ਸਿੰਘਾ! ਸਰਦਾਰਾ!

### *ਦੋ ਦਲੇਰ*

ਫਿਰ ਉੱਠਿਆ ਬੀਕਾਨੇਰ ਤੋਂ, ਇੱਕ ਜੋੜ ਹਠੀਲਾ।
ਇਹ ਝੰਡਾ ਉਸ ਨੇ ਚੁੱਕਿਆ, ਫਿਰ ਕਰ ਕੇ ਹੀਲਾ।
ਇਕ ਅਣਖੀ 'ਮੀਰਾਂ-ਕੋਟੀਆ' ਹੈ ਸੀ ਫੁਰਤੀਲਾ।
ਇਕ ਸਿੰਘ 'ਮਾੜੀ ਕੰਬੋ' ਦਾ, ਸਿਰਲੱਥ ਰੰਗੀਲਾ।
ਉਨ੍ਹਾਂ 'ਹਰਿਮੰਦਰ' ਵਿੱਚ ਜਾਣ ਦਾ, ਰੱਚ ਲਿਆ ਵਸੀਲਾ।
ਉਨ੍ਹਾਂ ਇਕੋ ਚਾਲੇ ਮਾਰਿਆ, ਮੁਗ਼ਲਾਂ ਦਾ ਫੀਲਾ।
ਉਨ੍ਹਾਂ ਪੁਟਿਆ ਅੰਮ੍ਰਿਤਸਰ ਵਿੱਚੋਂ, ਜਰਵਾਣਾ ਡੀਲਾ।
ਉਨ੍ਹਾਂ ਸਿਰ ਮੱਸੇ ਦਾ ਲਾਹ ਲਿਆ, ਰਚ ਅਚਰਜ ਲੀਲ੍ਹਾ।
ਜਿਉਂ ਜੱਟੀ ਲਾਹਵੇ ਚੁਲ੍ਹ ਤੋਂ, ਰਿਝ ਰਿਹਾ ਪਤੀਲਾ।

### *ਦੋ ਹੋਰ*

ਫਿਰ ਚੜ੍ਹਿਆ ਲਾਟਾਂ ਛੱਡਦਾ ਇੱਕ ਮਰਦ *ਅਕਾਲੀ।
ਸਨ ਖ਼ੂਬ ਦੁਮਾਲੇ 'ਤੇ ਜੜੇ, ਉਸ ਚੱਕਰ ਚਾਲੀ।
ਸੀ 'ਨਲੂਆ' ਸਾਥੀ ਓਸ ਦਾ, ਅਣਖਾਂ ਦਾ ਵਾਲੀ।
ਰਲ ਦੋਹਾਂ ਝੰਡੇ ਏਸ ਦੀ, ਲਜ ਵਾਹ ਵਾਹ ਪਾਲੀ।
ਉਨ੍ਹਾਂ ਪਾਈ ਗ਼ਲੇ ਪਠਾਣ ਦੇ, ਬਲ ਨਾਲ ਪੰਜਾਲੀ।
ਉਨ੍ਹਾਂ ਵਾਹੀ ਵਿੱਚ ਰਣ-ਖੇਤ ਦੇ, ਹਲ-ਤੇਗ਼ ਨਿਰਾਲੀ।
ਉਨ੍ਹਾਂ 'ਬਰੂਓਂ ਦੱਭੋਂ' ਖੇਤ ਨੂੰ, ਕਰ ਸੁੱਟਿਆ ਖ਼ਾਲੀ।
ਇਸ ਝੰਡੇ ਨੇ ਜਮਰੌਦ 'ਤੇ, ਤਦ ਸ਼ਾਨ ਵਿਖਾਲੀ।

### *ਹੁਣ ਵੀ ਰੰਗ ਵਿਖਾਏਗਾ*

ਇਸ ਝੰਡੇ ਹੇਠਾਂ ਖ਼ਾਲਸਾ, ਫਲਿਆ ਤੇ ਫੁਲਿਆ।
ਇਸ ਝੰਡੇ ਹੇਠਾਂ ਖ਼ਾਲਸਾ, ਤੇਗ਼ਾਂ ਤੇ ਤੁਲਿਆ।
ਇਸ ਝੰਡੇ ਹੇਠਾਂ ਖ਼ਾਲਸਾ, ਰਾਹ ਕਦੇ ਨਾ ਭੁਲਿਆ।
ਇਸ ਝੰਡੇ ਹੇਠਾਂ ਪੰਥ ਦਾ, ਰਲ ਕੇ ਲਹੂ ਡੁਲ੍ਹਿਆ।
ਹੈ ਨਿਸਚਾ ਹੁਣ ਵੀ ਜੇ ਕਦੇ, ਕੁਈ ਝੱਖੜ ਝੁਲਿਆ।
ਜੇ ਰਾਖ਼ਸ਼ ਕਿਸੇ ਸ਼ੈਤਾਨ ਦਾ, ਮੂੰਹ ਏਧਰ ਖੁਲ੍ਹਿਆ।
ਇਹ ਭੰਨੇਗਾ ਦੰਦ ਓਸ ਦੇ, ਕਰਨੀ ਨਹੀਂ ਭੁਲਿਆ।

---

*ਅਕਾਲੀ ਫੂਲਾ ਸਿੰਘ

# 32.
## ਮਿੱਤਰਤਾ ਦੀਆਂ ਨੀਂਹਾਂ

ਅੰਮ੍ਰਿਤਸਰ ਪੂਰਨ ਹੋਇਆ ਤਾਂ,
ਇੱਕ ਸੱਧਰ ਜਾਗੀ ਅੰਦਰ ਦੀ।
ਹਰਿ-ਜਾਪ ਜਿੱਥੇ ਹਰ ਪਲ ਹੋਵੇ,
ਨੀਂਹ ਧਰੀਏ ਉਸ ਹਰਿ-ਮੰਦਰ ਦੀ।
ਜੋ ਸੋਮਾ ਹੋਵੇ ਭਗਤੀ ਦਾ,
ਜੋ ਕੇਂਦਰ ਹੋਵੇ ਪਿਆਰਾਂ ਦਾ।
ਹਰ ਕੋਈ ਵਜਾਵੇ ਸਾਜ ਜਿੱਥੇ,
ਹਰ-ਰੰਗੀਆਂ ਦਿਲ ਦੀਆਂ ਤਾਰਾਂ ਦਾ।
ਜੱਗ ਕੱਟ ਲਏ ਗੇੜ ਚੁਰਾਸੀ ਦਾ,
ਜਿਸ ਦੀ ਪਰਕਰਮਾ ਕਰ ਕਰ ਕੇ।
ਭਵਜਲ ਤੋਂ ਦੁਨੀਆਂ ਤਰ ਜਾਵੇ,
ਜਿਸ ਦੇ ਸਰ ਅੰਦਰ ਤਰ ਤਰ ਕੇ।
ਦਰਵਾਜ਼ੇ ਹੋਵਣ ਚਾਰ ਜਿਦ੍ਹੇ,
ਚਹੁੰ ਵਰਨਾਂ ਦੇ ਸਤਿਕਾਰਨ ਨੂੰ।
ਚੌਗਿਰਦੇ ਅੰਮ੍ਰਿਤਸਰ ਉੱਛਲੇ,
ਤਪਿਆਂ ਦੇ ਹਿਰਦੇ ਠਾਰਨ ਨੂੰ।
ਨੀਂਹ ਧਰੀਏ ਐਸੇ ਮੰਦਰ ਦੀ,
ਜਿਸ ਦੀ ਨਾ ਕਿਤੇ ਨਜ਼ੀਰ ਮਿਲੇ।
ਕੰਮ ਸਰਦਾ ਐਪਰ ਤਾਂ ਹੈ ਇਹ,
ਜੇ ਰੱਬ ਦਾ ਕੋਈ ਫ਼ਕੀਰ ਮਿਲੇ।

ਫਿਰ ਮੀਆਂ ਮੀਰ 'ਤੇ ਗੁਣਾ ਪਿਆ,
ਝਟ ਪੈ ਗਈ ਸਾਂਝ ਫਕੀਰਾਂ ਦੀ।
ਰੂਹਾਂ ਸਨ ਇਕ-ਮਿਕ ਅਸਲੋਂ ਈ,
ਦਿਸਦੀ ਸੀ ਵਿੱਥ ਸਰੀਰਾਂ ਦੀ।
ਤਦ ਮੀਆਂ ਮੀਰ ਨੇ ਦਿਲ ਭਰ ਕੇ,
ਆ ਇੱਟ ਧਰੀ ਹਰਿਮੰਦਰ ਦੀ।

ਕੀ ਇਸ ਵਿੱਚ ਭੇਦ ਗਿਆ ਰਖਿਆ?
ਗੁਰੂ ਜਾਣੇ ਆਪਣੇ ਅੰਦਰ ਦੀ।

ਜਦ ਆਈਆਂ ਧੁੱਪਾਂ ਜੇਠ ਦੀਆਂ,
ਧਰਤੀ ਜਦ ਆਵਾ ਹੋ ਭੜਕੀ।
ਜਦ ਜਹਾਂਗੀਰ ਤੇ ਚੰਦੂ ਦੀ,
ਅੱਗ ਦਿਲ ਦੀ 'ਲਾਵਾ' ਹੋ ਭੜਕੀ।
ਜਦ 'ਲਾਵੇ' ਤੇ ਲੋਹ ਧਰੀ ਗਈ,
ਜਦ ਦਿਨ ਆਇਆ ਕੁਰਬਾਨੀ ਦਾ।
ਜਦ ਸ਼ਾਂਤ-ਸਮਾਧੀ ਲਾ ਬੈਠਾ,
ਲੋਹ ਉੱਤੇ ਈ ਚੰਦ ਭਾਨੀ ਦਾ।
ਜਦ ਭੱਠੀ ਵਿੱਚ ਭੜਕਾ ਲਾਂਬੂ,
ਰੱਖੀ ਗਈ ਦੇਗ ਉਬਾਲਣ ਲਈ।
ਜਦ ਅਰਜਨ ਵਿੱਚ ਨਹਾਣ ਲੱਗਾ,
ਸੰਗਤ ਦਾ ਕਹਿਣਾ ਪਾਲਣ ਲਈ।
ਜਦ ਰੇਤ ਸੜੀ, ਤਨ ਪੈਣ ਲੱਗੀ,
ਜਦ ਤਨ 'ਤੇ ਛਾਲੇ ਪੈਣ ਲੱਗੇ।
ਅੱਗ ਪਾਣੀ ਰਲ ਕੇ ਅਰਜਨ ਦਾ,
ਜਿਉਂ ਹੀ ਪਰਤਾਵਾ ਲੈਣ ਲੱਗੇ।
ਤਦ ਮੀਆਂ ਮੀਰ ਦੇ ਸੀਨੇ ਵਿੱਚ,
ਦਿਲ ਸੜ ਸੜ ਕੋਲੇ ਹੋਣ ਲੱਗਾ।
ਭੱਠੀ ਦੀ ਅੱਗ ਬੁਝਾਣ ਲਈ,
ਉਹ ਲੋਹ ਉੱਤੇ ਆ ਰੋਣ ਲੱਗਾ।
ਇਹ ਕਿੱਥੇ ਹੋ? ਇਹ ਕੀ ਹੁੰਦੈ?
ਅਰਜਨ ਜੀ, ਕੀ ਪਏ ਕਰਦੇ ਹੋ?
ਹੋ ਹੰਸ ਅੰਮ੍ਰਿਤੀ-ਸਰਵਰ ਦੇ,
ਕਿਉਂ ਅੱਗ ਅੰਦਰ ਪਏ ਤਰਦੇ ਹੋ?
ਤਦ ਹੱਸ ਕਿਹਾ ਗੁਰੂ ਅਰਜਨ ਨੇ :
"ਤੂੰ ਫ਼ਕਰਾ ਰਮਜ਼ ਪਛਾਣੀ ਨਹੀਂ।
ਮੈਂ ਤੇਰੇ ਦਿਲ ਦੀ ਜਾਣ ਲਈ,
ਤੂੰ ਮੇਰੇ ਦਿਲ ਦੀ ਜਾਣੀ ਨਹੀਂ।

ਮੈਂ ਧਰਨੀਆਂ ਹੈਸਨ ਦੋ ਨੀਂਹਾਂ,
ਇੱਕ ਇਹ ਤੇ ਇੱਕ ਹਰੀ-ਮੰਦਰ ਦੀ।

'ਇਹ ਮੈਂ ਰੱਖਾਂ, ਉਹ ਤੂੰ ਰੱਖੇਂ',
ਇਹ ਚਾਹ ਸੀ ਮੇਰੇ ਅੰਦਰ ਦੀ।
ਤੂੰ ਕੀ ਕਹਿੰਦਾ ਹੈ : ਅੱਗ ਅੰਦਰ,
ਮੈਂ ਬੈਠਾ ਦੁਖੜੇ ਜਰਦਾ ਹਾਂ।
ਨਹੀਂ! ਨਹੀਂ! ਸਿਦਕ ਦੇ ਮੰਦਰ ਦੀ,
ਮਿੱਤਰਾ! ਇਹ ਨੀਂਹ ਪਿਆ ਧਰਦਾ ਹਾਂ।
ਰੱਤ ਦੀ ਪਿਆ ਸੁਰਖ਼ੀ ਲਾਉਂਦਾ ਹਾਂ,
ਚਰਬੀ ਦਾ ਚੂਨਾ ਪਾਉਂਦਾ ਹਾਂ।
ਰੱਬ ਲਈ ਜਿਨ੍ਹਾਂ ਨੇ ਮਰਨਾ ਹੈ,
ਓਹਨਾਂ ਲਈ ਥਾਂ ਬਣਾਉਂਦਾ ਹਾਂ।
ਮੈਂ ਸਿਰ ਥੰਮ੍ਹੀ ਲਾ ਜਾਵਾਂਗਾ,
ਹੱਡੀਆਂ ਦੀ ਛੱਤ ਪਾ ਜਾਵਾਂਗਾ।
ਜਿਸ ਵਿੱਚ ਸ਼ਹੀਦਾਂ ਵੱਸਣਾ ਹੈ,
ਮੈਂ ਮੰਦਰ ਉਹ ਬਣਵਾਵਾਂਗਾ।
ਉਸ ਮੰਦਰ ਅੰਦਰ ਸ਼ਰਧਾ ਦਾ,
ਇੱਟ ਚੂਨਾ ਗਾਰਾ ਲੱਗਦਾ ਹੈ।
ਇਹ ਮੰਦਰ ਬਣਦਾ ਤੱਦ ਫ਼ੱਕਰਾ,
ਜਦ ਲਹੂ ਬਿਦੋਸਾ ਵੱਗਦਾ ਹੈ।
ਉਸ ਮੰਦਰ ਅੰਦਰ ਗਾਵੇਗੀ,
ਜਸ ਰੱਬ ਦਾ ਸਭਾ ਮੁਰੀਦਾਂ ਦੀ।
ਇਸ ਮੰਦਰ ਨੂੰ ਰੰਗ ਲਾਵੇਗੀ,
ਰੱਤ ਮੇਰੇ ਧਰਮ ਸ਼ਹੀਦਾਂ ਦੀ।
ਉਹ ਤੇਰੀ ਹੈ, ਇਹ ਮੇਰੀ ਹੈ,
ਦੋਹਾਂ ਦੀਆਂ ਦੋ ਬੁਨਿਆਦਾਂ ਹਨ।
ਇਕ 'ਬਲੀ ਦਾਨ', ਇੱਕ 'ਭਗਤੀ' ਦੀ,
ਮਿੱਤਰ ਦੀਆਂ ਦੋਵੇਂ ਯਾਦਾਂ ਹਨ।"



## 33.

# ਦੱਸ ਨੀਂ ਜਮਨਾ

(ਸ੍ਰੀ ਪਾਉਂਟਾ ਸਾਹਿਬ ਦੇ ਨਾਲ ਛੁਹ ਕੇ ਵਗਦੀ ਹੋਈ ਜਮਨਾ ਨੂੰ ਪੁੱਛ)

---

ਰੂਪ-ਰਾਣੀਏ, ਚਾਂਦੀ ਰੰਗੀਏ।
ਦਿਲ ਅੰਦਰ ਧਸ ਜਾਣ ਵਾਲੀਏ!
ਰੁਮਕੇ ਰੁਮਕੇ ਜਾਣ ਵਾਲੀਏ!
ਗੀਤ ਕਿਸੇ ਦੇ ਗਾਣ ਵਾਲੀਏ!
ਦਿਲ ਮੇਰਾ, ਧੂਹ ਲ ਗਈਏਂ ਨੀਂ,
ਦਿਲ ਨੂੰ ਧੂਹਾਂ ਪਾਣ ਵਾਲੀਏ!
ਆ ਅੱਖੀਆਂ ਵਿੱਚ ਵੱਸ ਜਾ ਆ ਕੇ,
ਅੱਖੀਆਂ ਵਿੱਚ ਸਮਾਣ ਵਾਲੀਏ।
ਕਵੀ ਤੇਰੇ ਤੋਂ, ਪੁੱਛਦਾ ਹੈ ਅੱਜ,
ਕੁਝ ਉਸਦੀ ਗੱਲ ਦੱਸ ਨੀਂ ਜਮਨਾ!
ਨਾ ਪਈ ਤੋੜੇ ਕੱਸ, ਨੀਂ ਜਮਨਾ!

ਅੱਖੀਂ ਤੂੰ ਉਹ ਅੱਖੀਆਂ ਡਿੱਠੀਆਂ,
ਦਰਦ ਜਿਨ੍ਹਾਂ ਵਿੱਚ ਹੈਸੀ ਭਰਿਆ!
ਦੁਖੀਆਂ ਲਈ ਜਿਨ੍ਹਾਂ ਦੇ ਵਿੱਚੋਂ,
ਤੇਰੇ ਕੰਢੇ 'ਤੇ ਮੀਂਹ ਵਰ੍ਹਿਆ!
ਤੂੰ ਉਸ ਦਿਲ ਦੇ ਦਰਸ਼ਨ ਕੀਤੇ,
ਜੋ ਕੁਰਬਾਨੀ ਕਰ ਕਰ ਠਰਿਆ!
ਤੂੰ ਉਹ ਡਿੱਠਾ ਪ੍ਰੇਮ-ਸਮੁੰਦਰ,
ਜਿਸ ਵਿੱਚ ਤੇਰਾ ਬੇੜਾ ਤਰਿਆ।
ਉਸ ਦੀ ਗੱਲ ਸੁਣਾ ਕੁਝ ਮੈਨੂੰ,
ਕਾਹਲੀ ਵਿੱਚ ਨਾ ਨੱਸ ਨੀਂ ਜਮਨਾ!
ਨਾ ਪਈ ਤੋੜੇ ਕੱਸ, ਨੀਂ ਜਮਨਾ!

ਅੜੀਏ ਸੁੱਚੇ ਦਿਲ ਦੇ ਅੰਦਰ,
ਤੂੰ ਰੱਖ ਲਈ ਨੁਹਾਰ ਓਸ ਦੀ।
ਲਹਿਰਾਂ ਅੰਦਰ ਲਹਿਰਾਂ ਭਰੀਏ,
ਧਾਰੀ ਤੂੰ ਤਲਵਾਰ ਓਸ ਦੀ।

ਤੂੰ ਡਿੱਠਾ ਦਰਬਾਰ ਓਸ ਦਾ,
ਤੂੰ ਕੀਤੀ ਹੈ ਕਾਰ ਓਸ ਦੀ।
ਮੈਨੂੰ ਤਾਂ ਕੁਝ ਪਤਾ ਨਾ ਮਾਸਾ,
ਤੈਨੂੰ ਹੈ ਸਭ ਸਾਰ ਓਸ ਦੀ।
ਨਾਲ ਓਸ ਦੇ ਦਿਲ ਦੀਆਂ ਗੱਲਾਂ,
ਕੀਤੀਆਂ ਤੂੰ ਹੱਸ ਹੱਸ, ਨੀਂ ਜਮਨਾ!
ਪਰ ਮੈਨੂੰ ਇਹ ਦੱਸ, ਨੀਂ ਜਮਨਾ!

ਸਿਰ 'ਤੇ ਕਲਗੀ, ਤੇਗ਼ ਗਾਤਰੇ,
ਤੀਰ ਕਮਾਨ ਅਨੋਖੀ ਪਿਆਰੀ।
ਤੇਰੇ ਕੰਢੇ, ਬੈਠਾ ਜਮਨਾ!
ਗੁਜਰੀ ਦਾ ਚੰਦ ਸ਼ਸਤਰ-ਧਾਰੀ।
ਕਿਵੇਂ ਤੇਰੇ 'ਤੇ ਮੋਹਿਤ ਹੋ ਗਿਆ,
ਜਿਸ ਮੋਹੀ ਹੈ ਕੁਦਰਤ ਸਾਰੀ।
ਕਿਵੇਂ ਵਸਾਇਆ ਈ ਦਿਲ ਅੰਦਰ,
ਧਰਮੀ ਯੋਧਾ ਪਰਉਕਾਰੀ?
ਕਿਵੇਂ ਮਾਣਿਆ ਤੂੰ ਦਿਲ ਭਰ ਕੇ?
ਮੇਲ ਉਦ੍ਹੇ ਦਾ ਰਸ, ਨੀਂ ਜਮਨਾ!
ਕੁਝ ਤਾਂ ਮੈਨੂੰ ਦੱਸ, ਨੀਂ ਜਮਨਾ!
ਬੋਲੀ ਜਮਨਾ : "ਘੋਲੀ ਜਾਵਾਂ,
ਉਸ ਤੋਂ ਕਿਉਂ ਨਾ, ਪਿਆਰੇ ਕਵੀਆ!
ਉਸ ਦੇ ਨੈਣਾਂ ਵਿੱਚ ਰਲਾ ਕੇ,
ਨੈਣ ਹੈਨ ਮੈਂ ਠਾਰੇ ਕਵੀਆ!
ਨਾਲ ਉਦ੍ਹੇ ਮੈਂ ਇਕ-ਮਿਕ ਹੋਈ,
ਤਕ ਤਕ ਪ੍ਰੇਮ-ਨਜ਼ਾਰੇ ਕਵੀਆ!
ਸੋਮੇ ਨਹੀਂ ਮੇਰੇ, ਇਹ ਉਸ ਲਈ,
ਵਗ ਰਹੇ ਨੈਣ-ਫੁਹਾਰੇ ਕਵੀਆ!
ਗੀਤ ਓਸ ਦਾ ਗੂੰਜਾਂ ਮਾਰੇ,
ਸਾਂ ਸਾਂ ਕਰ ਜਦ ਗਾਂਦੀ ਹਾਂ ਮੈਂ।
ਗੋਬਿੰਦ ਗੋਬਿੰਦ ਗੋਬਿੰਦ ਕਰਦੀ,
ਉਸ ਨੂੰ ਪਈ ਬੁਲਾਂਦੀ ਹਾਂ ਮੈਂ।
ਮੈਂ ਉਸ ਦਾ ਹੈ ਰੂਪ ਵੇਖਿਆ,
ਮੈਂ ਬਾਂਕਾ ਅਸਵਾਰ ਵੇਖਿਆ।
ਇਸ ਕੰਢੇ ਮੈਂ ਆਪਣੀ ਅੱਖੀਂ,
ਕਵੀਆਂ ਦਾ ਦਰਬਾਰ ਵੇਖਿਆ।

ਕਈ ਤਰ੍ਹਾਂ ਦੀ ਲੀਲਾ ਵੇਖੀ,
ਅਜਬ ਜਿਹਾ ਪਰਵਾਰ ਵੇਖਿਆ।
ਮੈਂ ਢਾਲਾਂ ਤਲਵਾਰਾਂ ਡਿੱਠੀਆਂ,
ਬੁਧੂ ਸ਼ਾਹ ਦਾ ਪਿਆਰ ਵੇਖਿਆ।

ਜਿਸ ਦੀ ਬਾਬਤ ਤੂੰ ਪੁਛਦਾ ਏਂ,
ਓਸੇ ਕਲਗੀਧਰ ਦੀ ਹਾਂ ਮੈਂ।
ਜਦ ਤੋਂ ਹਾਂ ਉਸ ਤੋਂ ਮੈਂ ਵਿਛੜੀ,
ਪਈ ਕੀਰਨੇ ਕਰਦੀ ਹਾਂ ਮੈਂ।

ਮੈਲ ਗਵਾਈ, ਮੈਂ ਜਦ 'ਮੈਂ' ਦੀ,
ਤਦ ਉਸ ਆ ਕੇ ਤਾਰਿਆ ਮੈਨੂੰ।
ਮੈਂ ਉਸ ਨੂੰ ਦਿਲ ਧਾਰ ਲਿਆ ਜਾਂ,
ਤਾਂ ਉਸ ਦਿਲ ਵਿੱਚ ਧਾਰਿਆ ਮੈਨੂੰ।
ਤਾਂ ਹੋਈ ਸਤਿਕਾਰਨ ਜੋਗੀ,
ਦਿਲ ਤੋਂ ਜਦ ਸਤਿਕਾਰਿਆ ਉਸ ਨੂੰ।
ਉਸ ਦੇ ਚਰਨ ਸਦਾ ਹਾਂ ਧੋਂਦੀ,
ਦਿਲ ਦੇ ਵਿੱਚ ਉਤਾਰਿਆ ਉਸ ਨੂੰ।
ਜੇ ਤੂੰ ਉਸ ਨੂੰ ਚਾਹੇਂ ਰਿਝਾਣਾ,

ਤਾਂ ਸਿਰ ਸਦਕੇ ਕਰ ਵੇ ਕਵੀਆ!
ਰੀਝੇ ਕਲਗੀਧਰ ਵੇ ਕਵੀਆ!"



## 34.

# ਸਿੱਖੀ

ਸਿੱਖੀ ਅਨੋਖੀ 'ਤੀਰ' ਜੀ, ਸਿੱਖੀ ਦਾ ਹੋਰ ਜਹਾਨ ਹੈ।
ਮਰਨਾ ਤੇ ਮਰ ਕੇ ਜੀਵਣਾ, ਜਿਸ ਜਗਤ ਵਿੱਚ ਪਰਵਾਨ ਹੈ।
ਜੀਵਣ ਜਿੱਥੇ ਹੈ ਪ੍ਰੇਮ ਦਾ, ਮਰਨੇ ਤੇ ਜਿਸ ਥਾਂ 'ਤੇ ਮਾਨ ਹੈ।
ਮਜ਼ਲੂਮ ਆਜਜ਼ ਵਾਸਤੇ, ਕੁਰਬਾਨ ਜਿਸ ਥਾਂ ਜਾਨ ਹੈ।
ਓਹੋ ਜਗਤ ਹੈ ਸਿੱਖ ਦਾ, ਉਹ ਸਿਦਕੀਆਂ ਦੀ ਖ਼ਾਨ ਹੈ।
ਉਸ ਜਗਤ ਅੰਦਰ ਚਮਕਦੀ, ਸਿੱਖੀ ਦੀ ਅਸਲੀ ਸ਼ਾਨ ਹੈ।

ਦਿਲ ਜੋੜ ਸੁਰਤੀ ਗੱਡ ਕੇ, ਇੱਕ ਅਣਖ ਪ੍ਰੇਮ ਨਿਭਾੱ ਰਹੀ।
ਰੰਗ ਪ੍ਰੀਤ-ਰਤੀ ਮੀਤ ਦੇ, ਹੈ ਗੀਤ ਮਿਠੜੇ ਗਾ ਰਹੀ।
ਆਰਾ ਫਿਰੇ ਤਨ 'ਤੇ ਪਿਆ, ਦੇਹ ਵੇਖ ਲੌ ਚਿਰਦੀ ਪਈ।
ਜੁੜਿਆ ਪਿਆ ਮਨ ਫੇਰ ਵੀ, ਬਾਜੀ ਲੱਗੀ ਸਿਰ ਦੀ ਪਈ।
ਚਿਹਰਾ ਲਹੂ ਵਿੱਚ ਲਿਬੜਿਆ, ਪਰ ਪ੍ਰੇਮ ਵਿੱਚ ਗ਼ਲਤਾਨ ਹੈ।
ਲਿਖਦਾ ਇਹ ਮਤੀਦਾਸ ਜੇ, ਸਿੱਖੀ ਦੀ ਕੈਸੀ ਸ਼ਾਨ ਹੈ।

ਔਹ ਹੋਰ ਵੇਖੋ ਸਾਹਮਣੇ, ਹਸਦੇ ਖਲੋਤੇ ਬਾਲ ਹਨ।
ਸਿਹਰਾ ਸ਼ਹੀਦੀ ਬਣ ਰਿਹਾ, ਜਾਂਦੇ ਪ੍ਰੋਤੇ ਲਾਲ ਹਨ।
ਸਿਰ ਕਲਗੀਆਂ, ਲੱਕ ਗਾਤਰੇ, ਕੰਧ ਵਿੱਚ ਜਾਂਦੇ ਨੇ ਚਿਣੇ।
ਜੀਤੋ ਦੇ ਪੁੱਤਰ ਵੇਖ ਲੌ, ਹਨ ਕਿਸ ਤਰ੍ਹਾਂ ਜਾਂਦੇ ਮਿਣੇ।
ਦੇਹੀਆਂ ਨੇ ਅੰਦਰ ਕੰਧ ਦੇ, ਦਸਮੇਸ਼ ਦੇ ਵੱਲ ਧਿਆਨ ਹੈ।
ਦਸਮੇਸ਼ ਦੀ ਸੰਤਾਨ ਦੀ, ਕੈਸੀ ਅਨੋਖੀ ਸ਼ਾਨ ਹੈ।
ਧੜ 'ਤੇ ਰਿਹਾ ਸਿਰ ਵੀ ਨਹੀਂ, ਪਰ ਅਣਖ ਸੀਨੇ ਵਿੱਚ ਹੈ।
ਤਾਂਘਾਂ ਨੇ ਹਰਿਮੰਦਰ ਦੀਆਂ, ਦਰਸ਼ਨ ਦੀ ਡਾਢੀ ਖਿੱਚ ਹੈ।
ਮੈਦਾਨ ਵੀ ਹੈ ਜਿੱਤਣਾ, ਗੁਰ-ਧਾਮ ਵੀ ਹੈ ਪਰਸਨਾ।
ਵੇਖੋ ਖਾਂ ਸਿਦਕੀ ਸਿੱਖ ਦਾ, ਲੜਨਾ ਸਿਮਰਨਾ ਤਰਸਨਾ।
ਧੜ ਹੈ ਧੜਾ-ਧੜ ਲੜ ਰਿਹਾ, ਪਰ ਮੁਗ਼ਲ ਤੱਕ ਹੈਰਾਨ ਹੈ।
ਕਿਰਪਾਨ ਹੱਥ, ਸਿਰ ਤਲੀ 'ਤੇ, ਵੇਖੋ ਇਹ ਸਿੱਖੀ ਸ਼ਾਨ ਹੈ।

ਔਹ ਹੋਰ ਵੇਖੋ ਸਾਹਮਣੇ, ਹਨ ਘੂਕ ਰਹੀਆਂ ਚੱਕੀਆਂ।
ਹਨ ਪੀਂਹਦੀਆਂ ਬੀਰੰਗਣਾਂ, ਰੱਖ ਸਿਰੜ ਦਿਲ ਦੀਆਂ ਪੱਕੀਆਂ।
ਲੌ ਵੇਖਣਾ! ਔਹ ਗੋਦੀਓਂ, ਧੂਹੇ ਕਸਾਈਆਂ ਬਾਲ ਹਨ।
ਕਰ ਕਰ ਬਿ-ਤਰਸਾਂ ਬੋਟੀਆਂ, ਮਾਵਾਂ ਨੂੰ ਮੋੜੇ ਲਾਲ ਹਨ।
ਉਹ ਲਾ ਕਲੇਜੇ ਬੋਲੀਆਂ : ਹਾਂ, ਸਫ਼ਲ ਅੱਜ ਸੰਤਾਨ ਹੈ।
ਅੰਜਾਣਿਆਂ ਵੀ ਦੱਸਿਆ, ਸਿੱਖੀ ਦੀ ਕੈਸੀ ਸ਼ਾਨ ਹੈ।

ਲੌ ਹੋਰ ਵੇਖੋ ਦੋਸਤੋ, ਜਲਵਾ ਅਕਾਲੀ ਦਲ ਦਾ।
ਲੰਗਰ ਅਨੋਖਾ ਪੱਕਿਆ, ਫੁੱਲ ਸਾਗ ਪੱਤਰ ਝੱਲ ਦਾ।
ਡੂਨੇ ਬਣੇ ਹਨ ਕੌਲੀਆਂ, ਤੇ ਪੱਤਲਾਂ ਹਨ ਥਾਲੀਆਂ।
ਬੁਰਕੀ ਨਾ ਭੰਨੀ ਇੱਕ ਵੀ, ਬਲਬੀਰ ਸ਼ੇਰ ਅਕਾਲੀਆਂ।
ਆ ਕੇ ਕਿਸੇ ਨੇ ਆਖਿਆ : ਰੁਲਦਾ ਪਿਆ ਅੱਜ ਮਾਨ ਹੈ।
ਅੱਜ ਕੈਦ ਕਰ ਪੰਜਾਬਣਾਂ, ਲੈ ਜਾ ਰਿਹਾ ਅਫ਼ਗਾਨ ਹੈ।
ਇਹ ਖ਼ਬਰ ਕਾਨੀ ਕਹਿਰ ਦੀ, ਸਭ ਦੇ ਕਲੇਜੀਂ ਲਹਿ ਗਈ।
ਖਾਣਾ ਤੇ ਪੀਣਾ ਭੁੱਲ ਗਿਆ, ਰੋਟੀ ਪਰੋਸੀ ਰਹਿ ਗਈ।
ਸੁਣਦੇ ਈ ਸਿੱਖੀ ਚੜ੍ਹ ਪਈ, ਧੀਆਂ ਛੁਡਾਈਆਂ ਰੋਂਦੀਆਂ।
ਘਰ ਘਰ ਪੁਚਾਈਆਂ ਪੁੱਜ ਕੇ, ਢਕਾਂ ਮੁੜਾਈਆਂ ਰੋਂਦੀਆਂ।
ਪੰਜਾਬ ਤਦ ਸੀ ਬੋਲਿਆ, ਇਹ ਪੰਥ ਮੇਰਾ ਮਾਨ ਹੈ।
ਸਿੱਖਾਂ ਕਿਹਾ ਤਦ ਗੱਜ ਕੇ, ਏਸੇ 'ਚ ਸਿੱਖੀ ਸ਼ਾਨ ਹੈ।

ਹੁਣ ਵੀ ਪਿਆਰੇ ਖ਼ਾਲਸਾ, ਤੇਰੇ 'ਤੇ ਈ ਕੁਝ ਆਸ ਹੈ।
ਹੁਣ ਵੀ ਤੂੰਹੇਂ ਲਿਖਣਾ, ਇਸ ਦੇਸ ਦਾ ਇਤਿਹਾਸ ਹੈ।
ਵਿਗੜੀ ਬਣਾਈ ਹੈ ਤੂੰਹੇਂ, ਭਾਰਤ ਛੁਡਾਣੀ ਹੈ ਤੂੰਹੇਂ।
ਮੱਕਾਰ ਪਾਕਿਸਤਾਨ ਦੀ, ਮਿੱਟੀ ਉਡਾਣੀ ਹੈ ਤੂੰਹੇਂ।
ਤੇਰੇ ਈ ਮੂੰਹ ਵੱਲ ਵੇਖਦਾ, ਡਰਿਆ ਜੋ ਹਿੰਦੁਸਤਾਨ ਹੈ।
ਹੁਣ ਵੇਖ ਵੇਲਾ ਟਾਲ ਨਾ, 'ਏਸੇ' 'ਚ ਸਿੱਖੀ ਸ਼ਾਨ ਹੈ।



35.

# ਪੰਥ ਦੀ ਫੁੱਟ 'ਤੇ ਅੱਥਰੂ

ਆਸ ਟੁੱਟ ਜਾਂਦੀ, ਢਾਰਸ ਹੋਇ ਢੇਰੀ,
ਮਨ ਸੋਚ ਅੰਦਰ ਬੁੰਦੇ ਲਹਿ ਜਾਂਦਾ।
ਹੰਝੂ ਅੱਖ 'ਚੋਂ, ਸੀਨੇ 'ਚੋਂ ਆਹ ਨਿਕਲੇ,
ਗੋਤੇ ਵਿੱਚ ਅਰਮਾਨ ਹੈ ਰਹਿ ਜਾਂਦਾ।
ਜਿਗਰ ਪਾਟਦਾ, ਦਰਦ ਦੀ ਚੀਸ ਪੈਂਦੀ,
ਠਲ੍ਹਾਂ ਦੇਂਦਿਆਂ ਹੌਸਲਾ ਢਹਿ ਜਾਂਦਾ।
ਵਗਣ ਵਹਿਣ, ਦਿਲ ਦੁਖੀ ਦਾ ਕੱੜ ਪਾਟੇ,
ਦਿਲ ਦਰਦ-ਵਹਿਣਾਂ ਅੰਦਰ ਵਹਿ ਜਾਂਦਾ।

ਪਾਟੇ ਕੌਮ ਦੇ ਜਿਗਰ ਨੂੰ ਵਿੰਹਦਿਆਂ ਈ,
ਛੁਰੀ ਕਹਿਰ ਦੀ ਕਾਲਜੇ ਖੁਭਦੀ ਹੈ।
ਵੇਖ ਵੇਖ ਪਈਆਂ ਡੋਬਾਂ ਪੈਂਦੀਆਂ ਹਨ।
ਕਿਉਂਕਿ ਕੌਮ ਦੀ ਸ਼ਾਨ ਪਈ ਡੁੱਬਦੀ ਹੈ।

'ਹੀਰੇ' ਰੁਲ ਰਹੇ ਹਨ ਕੋਈ ਸਾਂਭਦਾ ਨਹੀਂ,
ਟੁੱਟਣ ਪਏ ਅਸੀ-ਲੱਖੇ ਹਾਰ ਵਿੱਚੋਂ।
'ਤਾਰੇ' ਟੁੱਟ ਰਹੇ ਹਨ ਕੋਈ ਜੋੜਦਾ ਨਹੀਂ,
ਨਿਖੜ ਰਹੇ ਹਨ ਭਰੇ ਪਰਵਾਰ ਵਿੱਚੋਂ।
ਪੂਜਾ-ਗ੍ਰਹਿਣ ਲੱਗਾ ਚੰਦਾਂ ਸੂਰਜਾਂ ਨੂੰ,
ਕੋਈ ਕੱਢਦਾ ਨਹੀਂ ਇਸ ਮਾਰ ਵਿੱਚੋਂ।
ਮਹੁਰੇ ਉੱਗ ਪਏ ਹਨ ਕੋਈ ਪੁੱਟਦਾ ਨਹੀਂ,
ਦਸਮ ਪਿਤਾ ਦੀ ਅੰਮ੍ਰਿਤੀ ਬਾਰ ਵਿੱਚੋਂ।

ਟੁੱਟ ਰਹੇ ਹਨ ਟਾਹਣ ਕੁਰਬਾਨੀਆਂ ਦੇ,
ਜਥੇਦਾਰੀਆਂ ਦੇ ਝੱਖੜ ਝੁੱਲ ਰਹੇ ਹਨ।
ਸਿੱਖੀ ਬਾਗ਼ ਦੇ ਅੱਜ ਤਾਂ ਫੁੱਲ ਸੁੱਚੇ,
ਵੇਖੋ, ਫੁੱਟ ਦੇ ਕੰਡੇ ਉੱਤੇ ਤੁੱਲ ਰਹੇ ਹਨ।

ਆਪੋ ਵਿੱਚ ਅੱਜ ਆਂਦਰਾਂ ਲੜਦੀਆਂ ਹਨ,
ਪਿਆ ਨੌਹਾਂ ਨਾਲੋਂ ਮਾਸ ਟੁੱਟਦਾ ਹੈ।
ਹੱਥ ਪੈਰਾਂ ਨੂੰ ਪੈਰਾਂ ਤੋਂ ਕੱਢ ਰਹੇ ਹਨ,
ਮੂੰਹ ਜੀਭ ਦਾ ਹੀ ਗਲ਼ਾ ਘੁੱਟਦਾ ਹੈ।

ਨੈਣ ਨਿਗ੍ਹਾ ਨੂੰ ਵੇਖਦੇ ਅੱਖ ਮੈਲੀ,
ਬੁੱਤ ਰੂਹ ਖ਼ਾਤਰ ਖਾਤਾ ਪੁੱਟਦਾ ਹੈ।
ਥਾਂ ਥਾਂ ਵਿਕਦੀ ਪਈ ਹੈ ਟਕੇ ਵੱਟੀ,
ਭਾ ਸੱਸਤਾ ਪੰਥ ਦਾ ਫੁੱਟ ਦਾ ਹੈ।

ਪਿਆ ਲਹੂ ਦੇ ਨਾਲ ਹੈ ਲਹੂ ਲੜਦਾ,
ਗੱਲ ਗਲ਼ੇ ਦੀ ਘੰਡੀ ਨੂੰ ਰੜਕਦੀ ਹੈ।
ਸ਼ਕਲ ਮੇਲ-ਮਿਲਾਪ ਦੀ ਦਿੱਸਦੀ ਨਹੀਂ,
ਹੁਣ ਤੇ ਸਿਰ ਧੜ ਦੀ ਤੇਗ਼ ਖੜਕਦੀ ਹੈ।

ਅੱਜ ਫੁੱਲਾਂ ਨੂੰ ਫੁੱਲ ਪਏ ਚੁੱਭਦੇ ਹਨ,
ਹੀਰੇ ਹਿਰਸ ਅੰਦਰ ਕੋਲੇ ਹੋ ਰਹੇ ਹਨ।
ਮੋਤੀ ਨਿਕਲੇ 'ਨਾਨਕੀ' ਅੱਖ ਵਿੱਚੋਂ,
ਅੱਜ ਨਾਨਕੀ ਅੱਖ ਚੁਭੋ ਰਹੇ ਹਨ।
ਰੁੜ੍ਹੇ ਜਾਂਵਦੇ ਪੱਛਮੀ ਵਹਿਣ ਅੰਦਰ,
ਸਿੱਖ ਸਿੱਖੀਓਂ ਵੀ ਹੱਥ ਧੋ ਰਹੇ ਹਨ।
ਸਿੱਖੀ ਪੰਥ ਦੇ, ਕੁੱਲ ਸ਼ਹੀਦ ਰਲ ਕੇ,
ਅੱਜ ਕੱਲ ਦੀ ਹੋਣੀ ਨੂੰ ਰੋ ਰਹੇ ਹਨ।

ਕੇਸ-ਗੜ੍ਹੀ ਭਰਾਵਾਂ ਦੇ ਦਿਲ ਅੰਦਰ,
ਪੈਦਾ ਨਹੀਂ ਮਿਲਾਪ ਦੇ ਢੋ ਹੁੰਦੇ।
ਕਹਿਰ ਰੱਬ ਦਾ, ਅਜੇ ਇਹ ਨਹੀਂ ਸਮਝੇ,
ਸੋਟੇ ਮਾਰਿਆਂ ਨਾ ਪਾਣੀ ਦੋ ਹੁੰਦੇ।

ਰੱਬ ਕਰੇ ਕਿ ਰੂਹ ਕਪੂਰ ਸਿੰਘ ਦੀ,
ਹਰ ਸਿੱਖ ਦੇ ਸੀਨੇ ਵਿੱਚ ਵੱਸ ਜਾਵੇ।
ਖਿਦੋ ਵਾਂਙ ਨਵਾਬੀ ਨੂੰ ਪੈਣ ਠੇਡੇ,
ਜਥੇ-ਦਾਰੀਆਂ ਦੀ ਹਿਰਸ ਨੱਸ ਜਾਵੇ।
ਫੂਲਾ ਸਿੰਘ ਬਾਬਾ ਸਾਹਿਬ ਸਿੰਘ ਦੀ ਹੀ,
ਕਰਣੀ ਜੇ ਕਦੇ ਦਿਲਾਂ ਵਿੱਚ ਧੱਸ ਜਾਵੇ।
ਆਵੇ ਨਿਮਰਤਾ ਆਕੜੇ ਦਿਲਾਂ ਅੰਦਰ,
ਦਿਲੋਂ ਫੋਕੀ ਵਡਿਆਈ ਦਾ ਝੱਸ ਜਾਵੇ।

'ਤੀਰ' ਬਾਦਸ਼ਾਹ ਜੇਕਰ ਬੇਤਾਜ ਸਾਡਾ,
ਹੁਣ ਵੀ ਕੋਟੜੇ ਖਾਣ ਲਈ ਤਿਆਰ ਹੋਵੇ।
ਘੁੰਮਣ-ਘੇਰੀਆਂ ਦੇ ਵਿੱਚੋਂ ਖ਼ਾਲਸੇ ਦਾ,
ਬੇੜਾ ਡੋਲਦਾ ਪਲਾਂ ਵਿੱਚ ਪਾਰ ਹੋਵੇ।



## 36.

# ਅਛੂਤ ਦੀ ਮੰਗ

ਖਿਦੋ ਜਾਣ ਕੇ ਮਾਰਦਾ ਨਿੱਤ ਠੇਡੇ,
ਖੇਡ ਜਾਣਦਾ ਜਿਵੇਂ ਜਵਾਨ ਮੈਨੂੰ।
ਮੇਰੇ ਨਾਲ ਜਹਾਨ ਵਿੱਚ ਜ਼ੁਲਮ ਹੁੰਦਾ,
ਕੋਈ ਜਾਣਦਾ ਨਹੀਂ ਇਨਸਾਨ ਮੈਨੂੰ।
ਛਾਈ ਧੁੰਦ ਇਨਸਾਨ ਦੀ ਅੱਖ ਅੰਦਰ,
ਢੋਰ ਸਮਝਦਾ ਹੈ ਬੇ-ਜ਼ਬਾਨ ਮੈਨੂੰ।
ਬੇ-ਜ਼ਬਾਨ ਬਣ ਕੇ ਲੱਖਾਂ ਕਸ਼ਟ ਝੱਲੇ,
ਦੇਣੇ ਪਏ ਕਰੜੇ ਇਮਤਿਹਾਨ ਮੈਨੂੰ।

ਜ਼ਾਲਮ ਜੱਗ ਵਿੱਚ, ਕਿਰਪਾ ਦੀ ਭਰੀ ਹੋਈ,
ਤੇਰੀ ਚੋਜੀਆ! ਦਿਸੀ ਕਿਰਪਾਨ ਮੈਨੂੰ।
ਕੇਸ ਗੜ੍ਹ ਦੇ ਮਾਲਕਾ! ਕਰ ਕਿਰਪਾ,
ਲੈ ਲੈ ਸੀਸ, ਦੇ ਦੇ ਅੰਮ੍ਰਿਤ-ਦਾਨ ਮੈਨੂੰ।

ਗੋਦੀ ਮੌਤ ਦੀ ਵਿੱਚ ਸੁਆਲ ਛੇਤੀ,
ਦਿਲ ਜੀਵਣੋਂ ਗਿਆ ਹੈ ਅੱਕ ਮੇਰਾ।
ਸੱਟ ਸਹਿ ਸਹਿ ਮਨੂੰ ਦੇ ਚੇਲਿਆਂ ਦੀ,
ਟੁੱਟ ਗਿਆ ਹੈ ਆਸ ਦਾ ਲੱਕ ਮੇਰਾ।
ਕੱਢ ਕੱਢ ਲੀਕਾਂ, ਰਗੜ ਰਗੜ ਮੱਥੇ,
ਘਸ ਗਿਆ ਹੈ ਵੇਖ ਲੈ ਨੱਕ ਮੇਰਾ।
ਪੂਜਾ ਪਾਠ ਤੇ ਸਾਂਝ ਬਰਾਬਰੀ ਦਾ,
ਤਾਂ ਵੀ ਕਿਸੇ ਨੇ ਨਹੀਂ ਮੰਨਿਆ ਹੱਕ ਮੇਰਾ।

ਦਰ ਦਰ 'ਤੇ ਠੁਹਕਰਾਂ ਖਾਣ ਨਾਲੋਂ,
ਤੇਰੇ ਦਰ 'ਤੇ ਮੌਤ ਪਰਵਾਨ ਮੈਨੂੰ।
ਮਤੇ ਮੌਤ 'ਚੋਂ ਜ਼ਿੰਦਗੀ ਲੱਭ ਜਾਵੇ,
ਲੈ ਲੈ ਸੀਸ, ਦੇ ਦੇ ਮੌਤ ਦਾਨ ਮੈਨੂੰ।

ਤੇਰੀ ਓਟ ਮੈਨੂੰ ਏਸ ਜੱਗ ਅੰਦਰ,
ਸਾਹ ਸੁੱਖਾਂ ਦਾ ਲੈਣ ਦੀ ਥਾਂ ਜਾਪੇ।
ਤੇਰਾ ਹੱਥ ਸਿਰ 'ਤੇ ਕਲਪ ਬ੍ਰਿਛ ਜਾਪੇ,
ਆਸਾਂ-ਪੂਰਨੀ ਏਸ ਦੀ ਛਾਂ ਜਾਪੇ।

ਤੇਰਾ ਦਿਲ ਜਾਪੇ ਮੈਨੂੰ ਦਰਦ ਭਰਿਆ,
ਤੇਰੀ ਅੱਖ ਦੇ ਵਿੱਚ ਨਿਆਂ ਜਾਪੇ।
ਪਿਤਾ ਧਰਮੀਆਂ! ਤੇਜ਼ ਕ੍ਰਿਪਾਨ ਤੇਰੀ,
ਮੈਨੂੰ ਆਪਣੀ ਲਾਡਲੀ ਮਾਂ ਜਾਪੇ।

ਇਹਦੀ ਧਾਰ ਮੈਂ ਪੀਵਣੀ ਚਾਂਹਵਦਾ ਹਾਂ,
ਇਹਦੇ ਪੀਤਿਆਂ ਮਿਲੂ ਕਲਿਆਨ ਮੈਨੂੰ।
ਜੱਗ ਜੀਉ ਕੇ ਕੀ ਮੈਂ ਖੱਟਣਾ ਹੈ,
ਮਿਲੇ ਇਉਂ ਜੇ ਮਰਨ ਦਾ ਮਾਨ ਮੈਨੂੰ।

ਤੂੰ ਹੀ ਜੱਗ 'ਤੇ ਓਟ ਨਿਓਟਿਆਂ ਦੀ,
ਤੂੰ ਹੀ ਆਸ ਹੈ ਦਿਲਾਂ ਨਿਰਾਸਿਆਂ ਦੀ।
ਤੇਰੇ ਦਰ 'ਤੇ ਆਣ ਕੇ ਡਿੱਗਿਆਂ ਹਾਂ,
ਟੇਕ ਛੱਡ ਕੇ ਸਾਰੇ ਪਾਸਿਆਂ ਦੀ।
ਏਥੋਂ ਲੱਭਦਾ ਮਾਣ ਨਿਮਾਣਿਆਂ ਨੂੰ,
ਟਹਿਕੇ ਆਤਮਾ ਇੱਥੇ ਉਦਾਸਿਆਂ ਦੀ।
ਤੇਰੇ ਅੰਮ੍ਰਿਤੀ ਸੋਮਿਓਂ ਹਰ ਵੇਲੇ,
ਮਿਟ ਜਾਏ ਪਿਆਸ, ਪਿਆਸਿਆਂ ਦੀ।

ਤੇਰੇ ਦਰਸ਼ਨਾਂ ਨਾਲ ਹੀ ਏਸ ਵੇਲੇ,
ਜਾਪੇ ਜਾਨ ਵਿੱਚ ਆਂਵਦੀ ਜਾਨ ਮੈਨੂੰ।
'ਤੀਰ', ਤੇਗ਼, ਕਲਗੀ, ਬਾਜ ਵਾਲਿਆਂ ਨੂੰ,
ਲੈ ਲੈ ਸੀਸ, ਦੇ ਦੇ ਅੰਮ੍ਰਿਤ ਦਾਨ ਮੈਨੂੰ।



## 37.

# ਅਣਖੀਲੇ ਪੰਥ ਦੀ ਵਾਰ

ਸਨ ਬੈਠੇ ਤਖ਼ਤ ਅਕਾਲ ਤੇ, ਸਿੰਘ ਸ਼ਸਤਰ-ਧਾਰੀ।
ਰਣ-ਗਾਖੇ ਸ਼ੁੱਕਰ-ਚੱਕੀਏ, ਰਣ-ਤੇਗ਼ ਖਿਡਾਰੀ।
ਰਾਮਗੜ੍ਹੀਏ ਭੰਗੀ ਸੂਰਮੇ, ਧਰਮੀ ਉਪਕਾਰੀ।
ਸੀ ਮਿਸਲ ਘਨੱਈਆ ਦੇ ਰਹੀ, ਛਬ ਖ਼ੂਬ ਨਿਆਰੀ।
ਨਾ ਭੁੰਏਂ ਪਏ ਤਿੱਲ ਸੁੱਟਿਆ, 'ਕਠ ਹੋਇਆ ਭਾਰੀ।
ਗੁਰ-ਜਲਵਾ ਨੈਣੀਂ ਸਭ ਦੀ, ਪਿਆ ਲਾਵੇ ਤਾਰੀ।
ਜਦ ਚੱਕਰ ਚਮਕਣ ਸਿਰਾਂ 'ਤੇ, ਚੰਦ ਜਾਵੇ ਵਾਰੀ।
ਪਈ ਟਹਿਲ ਕਮਾਵੇ ਪੰਥ ਦੀ, ਹੋਣੀ ਪਨਿਹਾਰੀ।

ਜਿਉਂ ਕਲਸ ਸੁਨਹਿਰੀ ਮੰਦਰੀਂ, ਤਿਉਂ ਸਿਰੀਂ ਦੁਮਾਲੇ।
ਵਾਹ ਬਾਣੇ ਖਿੜੀ ਬਸੰਤ ਜਿਉਂ, ਖਿੜ ਰੰਗ ਵਿਖਾਲੇ।
ਇਉਂ ਮੁੱਛਾਂ ਕੁੰਢੀਆਂ ਕਾਲੀਆਂ, ਜਿਉਂ ਫਨੀਅਰ ਕਾਲੇ।
ਇਉਂ ਹੱਥੀਂ ਤੇਗ਼ਾਂ ਨੰਗੀਆਂ, ਇਉਂ ਚਮਕਣ ਭਾਲੇ,
ਜਿਉਂ ਟੁੱਟਦੇ ਤਾਰੇ ਰਾਤ ਨੂੰ, ਭਖ ਲੌਣ ਹੁਨਾਲੇ।
ਜਿਉਂ ਬਗਲੇ ਉੱਡਣ ਝੀਲ 'ਤੇ, ਖੰਭ ਤਾਣ ਨਿਰਾਲੇ।
ਅੱਜ ਜਾਪਣ ਪੁੱਤ ਅਕਾਲ ਦੇ, ਜਮ ਦੇ ਸਰਬਾਲ੍ਹੇ।
ਸਭ ਬੈਠੇ ਸੁਰਤਾਂ ਜੋੜ ਕੇ, ਗੁਰੂ ਗ੍ਰੰਥ ਦਵਾਲੇ।

ਇੱਕ ਅਚਨਚੇਤੀ ਆ ਪਈ, ਕੰਨੀਂ ਇਉਂ ਬਾਣੀ :
"ਓ ਬਹੁੜੀਂ ਪੰਥਾ ਅਣਖੀਆ! ਤੂੰ ਬਿਰਦ ਪਛਾਣੀਂ।
ਤੂੰ ਸਿੰਘ ਗੁਰੂ ਦਸਮੇਸ਼ ਦਾ, ਮੈਂ ਗਊ ਨਿਮਾਣੀ।
ਕੰਨ ਦੇ ਕੇ ਗਊ ਗ਼ਰੀਬ ਦੀ, ਸੁਣ ਦਰਦ-ਕਹਾਣੀ।
ਮੈਂ ਸਿਹਰਾ ਅਜੇ ਨਾ ਖੋਲ੍ਹਿਆ, ਨਹੀਂ ਸੱਧਰ ਮਾਣੀ।
ਮੇਰਾ ਰਾਹ ਵਿੱਚ ਡੋਲਾ ਲੁੱਟਿਆ, ਹੋਣੀ ਜਰਵਾਣੀ।
ਪਾ ਲਈ ਨਵਾਬ ਕਸੂਰ ਨੇ, ਮਹਿਲੀਂ ਪੰਡਤਾਣੀ।
ਮੇਰੀ ਡੁੱਬੀ ਬੇੜੀ ਖ਼ਾਲਸਾ! ਤੂੰ ਬੰਨੇ ਲਾਣੀ।

ਤੈਨੂੰ ਬਖ਼ਸ਼ਸ਼ ਗੁਰ ਦਸਮੇਸ਼ ਦੀ, ਤੂੰ ਅਣਖਾਂ ਵਾਲਾ।
ਜਦ ਕੱਢੇਂ ਤੇਗ਼ ਮਿਆਨ 'ਚੋਂ, ਜਦ ਚੁੱਕੇਂ ਭਾਲਾ।
ਜਦ ਤੇਰੇ ਸਿੱਖੀ ਜੋਸ਼ ਦੀ, ਪਏ ਭੜਕ ਜਵਾਲਾ।
ਜਦ ਤੇਰੀ ਸਿੱਖੀ ਬੀਰਤਾ, ਖਾ ਜਾਏ ਉਛਾਲਾ।
ਤਦ ਜ਼ਾਲਮ ਥਰ ਥਰ ਕੰਬਦੇ, ਜਿਉਂ ਪੋਹ ਦਾ ਪਾਲਾ।
ਤਦ ਪੈਰਾਂ ਤੋਂ ਹਿੱਲ ਜਾਂਵਦਾ, ਡਰ ਨਾਲ ਹਿਮਾਲਾ।
ਤੇਰੇ ਇੱਕ ਹੱਥ 'ਤੇ ਤੇਗ਼ ਸੁਹਾਂਵਦੀ, ਹੱਥ ਦੂਜੇ ਮਾਲਾ।
ਮੇਰੀ ਮੋੜੀਂ ਗਈ ਬ੍ਰਾਹਮਣੀ, ਕਰ ਨਾਮ ਉਜਾਲਾ।"

ਜਦ ਸੁਣੇ ਨਵਾਬ ਕਸੂਰ ਦੇ, ਇਹ ਜ਼ੁਲਮੀ ਕਾਰੇ।
ਤਦ ਸਿੰਘ ਗੁਰੂ ਦੇ ਹੋ ਗਏ, ਭਖ ਨਾਲ ਅੰਗਾਰੇ।
ਉਨ੍ਹਾਂ ਛੱਡੇ ਅਰਸ਼ ਹਿਲਾਉਣੇ, ਪੰਜ ਸੈ ਜੈਕਾਰੇ।
ਉਨ੍ਹਾਂ ਕਢੇ "ਵਹੀ" ਨਵਾਬ ਦੇ, ਖੰਡੇ ਦੋ ਧਾਰੇ।
ਉਨ੍ਹਾਂ ਚਿੱਲ੍ਹੇ ਚਾੜ੍ਹੇ ਖਿੱਚ ਕੇ, ਉਨ੍ਹਾਂ 'ਤੀਰ' ਸਵਾਰੇ।
ਉਨ੍ਹਾਂ ਖਿੱਚ ਮਿਆਨੋਂ ਕੱਢੀਆਂ, ਜੋ ਤੋੜਨ ਤਾਰੇ।
ਕਰ ਉੱਚੇ ਨੇਜ਼ੇ ਬਰਛੀਆਂ, ਉਹ ਬੋਲੇ ਸਾਰੇ :
"ਹੁਣ ਮੌਤ ਕੁੱਤੇ ਦੀ ਮਰਨਗੇ, ਜ਼ਾਲਮ ਹਤਿਆਰੇ।"

ਅਰਦਾਸਾ ਕੀਤਾ ਪੰਥ ਨੇ, ਪੜ੍ਹ ਗੁਰ ਦੀ ਬਾਣੀ।
ਰਲ ਆਖਿਆ : ਬਾਜਾਂ ਵਾਲਿਆ, ਤੂੰ ਬਿਰਦ ਪਛਾਣੀਂ।
ਅਸਾਂ ਡਿੱਠੀਆਂ ਅੱਖਾਂ ਰੋਂਦੀਆਂ, ਹੁਣ ਅੱਖ ਨਹੀਂ ਲਾਣੀ।
ਅਸਾਂ ਬੁਰਕੀ ਮੂੰਹ ਨਹੀਂ ਪਾਵਣੀ, ਨਹੀਂ ਪੀਣਾ ਪਾਣੀ।
ਅਸਾਂ ਰੱਤ ਜ਼ਾਲਮ ਦੀ ਰਿੜਕਣੀ, ਪਾ ਤੇਗ਼-ਮਧਾਣੀ।
ਅਸਾਂ ਇੱਕ ਇੱਕ ਗੜ੍ਹੀ ਕਸੂਰ ਦੀ, ਧੂੰ ਵਾਂਗ ਉਡਾਣੀ।
ਅਸਾਂ ਅਗੋਂ ਲਈ ਨਵਾਬ ਨੂੰ, ਤੌਬਾ ਕਰਵਾਣੀ।
ਜਾਂ ਮਰ ਜਾਣਾ ਜਾਂ ਬਾਹਮਣੀ, ਅੱਜ ਮੋੜ ਲਿਆਣੀ।

ਇਉਂ ਚੜ੍ਹਿਆ ਪੰਥ ਅਕਾਲ ਦਾ, ਭੰਨਣ ਲਈ ਅੜੀਆਂ।
ਇੱਕ ਬਾਹਮਣ ਆਜਜ਼ ਵਾਸਤੇ, ਪੰਜ ਮਿਸਲਾਂ ਚੜ੍ਹੀਆਂ।
ਉਹ ਪਹੁੰਚੇ ਉੱਡ ਕਸੂਰ ਤੇ, ਹੱਥ ਤੇਗ਼ਾਂ ਫੜੀਆਂ।
ਉਹ ਤੇਗ਼ਾਂ ਬਣ ਕੇ ਨਾਗਣਾਂ, ਜਿਸ ਜਿਸ ਨੂੰ ਲੜੀਆਂ।
ਉਸ ਪਾਣੀ ਮੂਲ ਨੂੰ ਮੰਗਿਆ, ਭੰਨ ਟੁਰਿਆ ਘੜੀਆਂ।
ਢਾਹ ਰੜੀਆਂ ਕੀਤੀਆਂ ਖ਼ਾਲਸੇ, ਬਾਰ੍ਹਾਂ ਈ ਗੜ੍ਹੀਆਂ।

ਉੱਥੇ ਤੇਗਾਂ ਢਾਲਾਂ ਤੋਲੀਆਂ, ਸਿਰ ਧੜ ਦੀਆਂ ਧੜੀਆਂ।
ਇਕ ਦਿਨ ਵਿੱਚ ਹੋਈਆਂ ਰੰਡੀਆਂ, ਕਈ ਕਿਸਮਤ-ਸੜੀਆਂ।

ਰਣ ਜਿੱਤਿਆ, ਕਰ ਪਰਤੱਗਿਆ, ਵਾਹ ਤੇਗਾਂ ਵਾਹੀਆਂ।
ਸਰ ਕੀਤਾ ਖ਼ੂਬ ਕਸੂਰ ਨੂੰ, ਸਭ ਗੜ੍ਹੀਆਂ ਢਾਹੀਆਂ।
ਉਨ੍ਹਾਂ ਦਿੱਤਾ ਡੰਨ ਨਵਾਬ ਨੂੰ, ਫੜ ਅਲਖਾਂ ਲਾਹੀਆਂ।
ਕੱਢ ਲੀਤੀ ਮਹਿਲੋਂ ਬਾਮ੍ਹਣੀ, ਵੱਢ ਜ਼ੁਲਮੀ ਫਾਹੀਆਂ।
ਉਨ੍ਹਾਂ ਲੁੱਟੇ ਮਹਿਲ ਨਵਾਬ ਦੇ, ਚੌ-ਤਰਫ਼ਾਂ ਗਾਹੀਆਂ।
ਪਾ ਪੱਲੇ ਗਲੀਂ ਨਵਾਬਣਾਂ, ਰੋਈਆਂ ਇਕ-ਸਾਹੀਆਂ।
ਲੈ ਬਾਹਮਣ ਟੁਰਿਆ ਬਾਹਮਣੀ, ਜੱਗ ਦਏ ਵਧਾਈਆਂ।
ਤਦ ਯਸ ਗਾਵਿਆ ਪੰਥ ਦਾ, ਰਾਹ ਜਾਂਦੇ ਰਾਹੀਆਂ।

◎

## 38.

# ਹੀਰੇ ਨਾਲ ਗੱਲਾਂ

ਜਦੋਂ ਹੋ ਬੇ-ਵਤਨ ਦਲੀਪ ਦੁਖੀਆ,
ਪਾਰ ਸਾਗਰੋਂ ਹਾਉਕੇ ਭਰ ਰਿਹਾ ਸੀ।
ਜਦੋਂ ਦਿਲੀ ਅਰਮਾਨਾਂ ਦੇ ਵਹਿਣ ਅੰਦਰ,
ਕਦੇ ਡੁੱਬਦਾ ਸੀ ਕਦੇ ਤਰ ਰਿਹਾ ਸੀ।
ਜਦੋਂ ਪਾਤਸ਼ਾਹ ਥੋੜ ਬੇ-ਪਤੀ ਦੀਆਂ,
ਪੱਕਾ ਦਿਲ ਕਰਕੇ ਸੱਟਾਂ ਜਰ ਰਿਹਾ ਸੀ।
ਜਦੋਂ ਵਾਲੀ ਪੰਜਾਬ ਦਾ ਹੱਥ ਖ਼ਾਲੀ,
ਗੁਜ਼ਰ ਵਿੱਚ ਕੰਗਾਲੀ ਦੇ ਕਰ ਰਿਹਾ ਸੀ।

ਅਚਨਚੇਤ ਇੱਕ ਦਿਨ ਮਲਕਾਂ ਮਹਾਰਾਣੀ,
ਓਨੂੰ ਜਦੋਂ ਕੋਹਨੂਰ ਵਿਖਾਲ ਦਿੱਤਾ।
ਸੁਲਗ ਪਈ ਇਕਬਾਲ ਦੀ ਅੱਗ ਬੁਝੀ,
ਤਨ ਮਨ ਉਸ ਕੰਵਰ ਦਾ ਬਾਲ ਦਿੱਤਾ।

ਲੱਗੀ ਸੱਟ ਐਸੀ ਹੀਰਾ ਵੇਂਹਦਿਆਂ ਈ,
ਤੇੜਾਂ ਹੋਰ ਟੁੱਟੇ ਦਿਲ ਨੂੰ ਆ ਗਈਆਂ।
ਉਹਨੇ ਦਰਦ ਵਿੱਚ ਅੱਖੀਆਂ ਝੱਟ ਭਰੀਆਂ,
ਪੀੜਾਂ ਸੁੱਤੀਆਂ ਸੈਆਂ ਜਗਾ ਗਈਆਂ।
ਉਹਦੇ ਮੂੰਹ 'ਤੇ ਚੁੱਪ ਦੀ ਮੁਹਰ ਲੱਗੀ,
ਅੰਦਰ ਆਂਦਰਾਂ ਕਲਵਲਾਂ ਖਾ ਗਈਆਂ।
ਐਸਾ ਵੱਸਿਆ 'ਉਜੜਿਆ ਮਹਾਰਾਜਾ',
ਹੋ ਅੱਖੀਆਂ 'ਪੰਜ ਦਰਿਆ' ਗਈਆਂ।

ਕੱਢ ਕੱਢ ਸੁੱਚੇ ਮੋਤੀ ਸਿੱਪੀਆਂ 'ਚੋਂ,
ਝੋਲੀ ਉਜੜਿਆ ਪਾਤਿਸ਼ਾਹ ਭਰਨ ਲੱਗਾ।
ਹੀਰੇ ਨਾਲ ਹੀਰਾ ਪੁੱਤਰ 'ਜਿੰਦ ਮਾਂ' ਦਾ,
ਏਦਾਂ ਬਿਨਾਂ ਬੋਲੇ ਗੱਲਾਂ ਕਰਨ ਲੱਗਾ :

ਓ ਕੋਹ ਨੂਰ! ਹਾਂ 'ਉੱਜੜੇ ਹੋਏ' ਦੋਵੇਂ,
ਦੇਸੋਂ ਦੂਰ ਤੂੰ ਵੀ, ਦੇਸੋਂ ਦੂਰ ਮੈਂ ਵੀ।
ਲਿਖੀ ਰੱਬ 'ਤੇਰੀ ਮੇਰੀ' ਇੱਕ ਹੋਣੀ,
ਪਿਆ ਝੂਰ ਤੂੰ ਵੀ, ਰਿਹਾਂ ਝੂਰ ਮੈਂ ਵੀ।

ਸਮੇਂ ਦਿਲ ਤੇਰਾ ਮੇਰਾ ਤੋੜਨਾ ਏਂ,
ਹੋਸੇਂ ਚੂਰ ਤੂੰ ਵੀ, ਹੋਸਾਂ ਚੂਰ ਮੈਂ ਵੀ।
ਮੇਰੇ ਮਿੱਤਰਾ! ਪੱਛਮੀ ਅੱਖੀਆਂ ਦੀ,
ਝੱਲੇਂ ਝਿੜਕ ਤੂੰ ਵੀ, ਸਹਿਵਾਂ ਘੂਰ ਮੈਂ ਵੀ।

ਤੂੰ ਗਵਾਈ ਹੈ ਗੋਦ ਹਿਮਾਲੀਆ ਦੀ,
ਮੇਰੇ ਕੋਲ ਵੀ ਹੀਰਿਆ! ਮਾਂ ਨਾ ਰਹੀ।
ਤੂੰ ਵੀ ਖਾਣ 'ਚੋਂ ਨਿਕਲ ਯਤੀਮ ਹੋਇਓਂ,
ਮੇਰੇ ਸਿਰ ਵੀ ਪਿਤਾ ਦੀ ਛਾਂ ਨਾ ਰਹੀ।

ਹੀਰਾ ਤਾਜ ਦਾ ਤੂੰ, ਹੀਰਾ ਰਾਜ ਦਾ ਮੈਂ,
ਆਪੋ ਆਪਣੀ ਬੰਸ ਦੇ ਯੱਸ ਦੋਵੇਂ।
ਬੰਦੀਵਾਨ ਤੂੰ ਵੀ, ਬੰਦੀਵਾਨ ਮੈਂ ਵੀ,
ਮਰਜ਼ੀ ਨਾਲ ਨਹੀਂ ਸਕਦੇ ਨੱਸ ਦੋਵੇਂ।
ਤੂੰ ਹੈਂ ਚੁੱਪ, ਮੈਂ ਵੀ ਮੂੰਹ 'ਤੇ ਮੋਹਰ ਲਾਈ,
ਦਰਦ ਕਿਤੇ ਨਹੀਂ ਸਕਦੇ ਦੱਸ ਦੋਵੇਂ।
ਮਰਨ ਬਿਨਾਂ ਨਹੀਂ ਜਿੱਥੋਂ ਰਿਹਾ ਹੋਣਾ,
ਐਸੀ ਕੈਦ ਵਿੱਚ ਗਏ ਹਾਂ ਫੱਸ ਦੋਵੇਂ।

ਆਪੋ ਆਪਣੀ ਬੰਸ ਦੇ ਹਾਂ ਹੀਰੇ,
ਐਪਰ ਕੌਡੀਆਂ ਤੋਂ ਹੌਲੇ ਹੋ ਰਹੇ ਹਾਂ।
ਜੱਗ ਹੱਸਦਾ ਹੈ ਸਾਡੇ ਹਾਲ ਉੱਤੇ,
ਅਸੀਂ ਆਪਣੇ ਕਰਮਾਂ ਨੂੰ ਰੋ ਰਹੇ ਹਾਂ।

ਓ ਕੋਹਨੂਰ! ਮੈਨੂੰ ਮੇਰੇ ਹੰਝੂਆਂ 'ਚੋਂ,
ਮੇਰੀ ਮੋਤੀਆਂ ਵਾਲੀ ਸਰਕਾਰ ਦਿੱਸੇ।
ਲੱਗਾ ਹੰਝੂਆਂ ਵਿੱਚ ਦਰਬਾਰ ਦਿੱਸਦਾ,
ਨਲੂਏ ਸ਼ੇਰ ਦੀ ਨਾਲ ਨੁਹਾਰ ਦਿੱਸੇ।
ਫੂਲਾ ਸਿੰਘ ਦਿੱਸੇ, ਮੋਤੀ ਰਾਮ ਦਿੱਸੇ,
ਪਿੱਛੇ ਇਨ੍ਹਾਂ ਦੇ ਜੁੰਡੀ ਗ਼ਦਾਰ ਦਿੱਸੇ।
ਤੇਰੇ ਵਾਸਤੇ ਦਿੱਸਦੀ ਅੱਖ ਮੈਲੀ,
ਮੇਰੇ ਵਾਸਤੇ ਹੋਣੀ ਤਿਆਰ ਦਿੱਸੇ।

ਸਮਝੀਂ ਇਹ ਨਾ ਕਿਤੇ ਵੇਖ ਤੈਨੂੰ,
ਹੰਝੂ ਅਖੀਓਂ ਮੇਰੀਓਂ ਕਿਰਦੀਆਂ ਹਨ।
ਇਹ ਨੀ ਸੱਤਰਾਂ ਮੇਰੇ ਇਤਿਹਾਸ ਦੀਆਂ,
ਮੇਰੀ ਨਿਗ੍ਹਾ ਵਿੱਚ ਸਦਾ ਜੋ ਫਿਰਦੀਆਂ ਹਨ।

ਓ ਕੋਹਨੂਰ! ਅੰਦਰ ਏਨ੍ਹਾਂ ਹੰਝੂਆਂ ਦੇ,
ਲਿਖੇ ਆਪਣੇ ਹਾਲ ਮੈਂ ਵੇਖਦਾ ਹਾਂ।

ਹੱਡ ਰਗੜਦਾ 'ਖੜਕ' ਨੂੰ ਦੇਖਦਾ ਹਾਂ,
ਮਰਦਾ ਪਿਆ ਇਕਬਾਲ ਮੈਂ ਵੇਖਦਾ ਹਾਂ।
'ਸ਼ੇਰ' ਲਈ ਜੋ ਤਾਣਿਆ ਵੈਰੀਆਂ ਨੇ,
ਉਹੋ ਸਾਜ਼ਸ਼ੀ ਜਾਲ ਮੈਂ ਵੇਖਦਾ ਹਾਂ।
ਮਰਦਾ 'ਨੌਨਿਹਾਲ' ਨੂੰ ਵੇਖਦਾ ਹਾਂ,
ਤੇ 'ਪ੍ਰਤਾਪ' ਵੀ ਨਾਲ ਮੈਂ ਵੇਖਦਾ ਹਾਂ।

ਹੰਝੂ ਨਹੀਂ ਇਹ ਮੋਤੀ ਹਨ ਕੋਲ ਮੇਰੇ,
ਜੋ ਮੈਂ ਗਲ਼ੇ ਪਾ ਕੇ ਰਹਿੰਦਾ ਮਾਣਦਾ ਹਾਂ।
ਤੇਰੇ ਵਾਂਗ ਈ ਹੀਰਿਆ ਨਿਕਲ ਦੇਸੋਂ,
ਘੱਟਾ ਪਿਆ ਪਰਦੇਸ ਦਾ ਛਾਣਦਾ ਹਾਂ।

ੳ ਕੋਹਨੂਰ! ਅੰਦਰ ਮੇਰੇ ਹੰਝੂਆਂ ਦੇ,
ਮੈਨੂੰ ਮਾਂ ਦਿਸੇ, ਦਰਦ-ਭਰੀ ਹੋਈ।
ਅੱਖੋਂ ਅਥਰੂ ਕੇਰਦੀ ਮੋਹ-ਮਾਰੀ,
ਮੇਰੇ ਵੱਲ ਵੇਖੇ ਸਹਿਮੀ ਡਰੀ ਹੋਈ।
ਮੈਨੂੰ ਮੇਰੇ ਪੰਜਾਬ 'ਚੋਂ ਪਈ ਟੋਰੇ,
ਬਾਹਰੋਂ ਜੀਂਵਦੀ, ਅੰਦਰੋਂ ਮਰੀ ਹੋਈ।
ਮੇਰੇ ਹੰਝੂਆਂ ਵਿੱਚ ਹੁਣ ਵੱਸਦੀ ਹੈ,
ਰਾਣੀ ਉਜੜੀ ਘਰੋਂ ਬੇ-ਘਰੀ ਹੋਈ।

ਲੱਗੇ ਵੱਸ ਤੈਥੋਂ ਕਦੇ ਵਿੱਛੜਾਂ ਨਾ,
ਐਪਰ ਕੀ ਕਰਾਂ ਰੋ ਕੇ ਮੋੜਦਾ ਹਾਂ।
ਉਹ ਕੋਹਨੂਰ ਦਲੀਪ ਨੂੰ ਯਾਦ ਰੱਖੀਂ,
ਤੈਨੂੰ ਹੰਝੂਆਂ ਵਿੱਚ ਧੋ ਕੇ ਮੋੜਦਾ ਹਾਂ।



## 39.

# ਪੰਥ ਦਾ ਪ੍ਰਣ

ਤੂੰ ਪਿਆ ਵੰਗਾਰੇਂ ਓਸ ਨੂੰ, ਓ! ਪਾਕਸਤਾਨੀ!
ਪਈ ਪਲ ਪਲ ਜੇੜ੍ਹੇ ਪੰਥ ਨੂੰ, ਪੂਜੇ ਕੁਰਬਾਨੀ।
ਜੋ ਲਾਈ ਸੁੱਤੇ ਸ਼ੇਰ ਨੂੰ, ਤੂੰ ਕਹਿਰੀ ਕਾਨੀ।
ਤੂੰ ਮੌਤ ਜਗਾਈ ਆਪਣੀ, ਕਰ ਕੇ ਨਾਦਾਨੀ।
ਤੂੰ ਮੁਜਰੇ ਜੋ ਕਰਵਾ ਰਿਹੋਂ, ਅੱਜ ਗੁਰ-ਅਸਥਾਨੀਂ।
ਕੋਈ ਉਠਸੀ ਸੁੱਖਾ ਸਿੰਘ ਦਾ, ਫਿਰ ਅਣਖੀ ਸਾਨੀ।
ਫਿਰ ਚੜ੍ਹਸੀ 'ਮੀਰਾਂ-ਕੋਟੀਆ', ਜੱਥਿਆਂ ਦਾ ਬਾਨੀ।
ਉਹ ਭੰਨਸੀ ਤੇਰੀ ਰੰਘੜਾ! ਫਿਰ ਆਕੜ-ਖ਼ਾਨੀ।
ਜੇ ਅੱਜ ਨਾ ਸੁਣੀਓਂ ਪੰਥ ਦੀ, ਜੋ ਕਹੇ ਜ਼ਬਾਨੀ।
ਤਦ 'ਤੀਰ ਤੇਗ਼' ਸਮਝਾਣਗੇ, ਗੱਲ ਵਿੱਚ ਮਦਾਨੀਂ।

ਪਿਆ ਪਲ ਪਲ ਸਦਦਾ ਪੰਥ ਨੂੰ, ਗੁਰੂ ਤਵੀਆਂ ਵਾਲਾ।
ਪਈ ਦੇਗ਼ ਦਿਲਾਂ ਵਿੱਚ ਖਾਂਵਦੀ, ਦਿਨ ਰਾਤ ਉਬਾਲਾ।
ਜੋ ਵੱਜਿਆ ਪੰਜੇ ਸਾਹਿਬ ਨੂੰ, ਅੱਜ ਦਿਸਦਾ ਤਾਲਾ।
ਉਹ ਰੜਕੇ ਪੰਥਕ ਹਿੱਕ 'ਤੇ, ਬਣ ਬਣ ਕੇ ਛਾਲਾ।
ਜਿਥੇ ਅੱਧ-ਖਿੜ ਫੁੱਲ ਪ੍ਰੋ ਗਏ, ਹੱਡੀਆਂ ਦੀ ਮਾਲਾ।
ਉਹ ਲੈਣਾ ਅਸਾਂ ਸ਼ਹੀਦਗੰਜ, ਕਰ ਲਈਂ ਸੰਭਾਲਾ।
ਹੈ ਸੁਲਗ ਰਹੀ ਵਿੱਚ ਪੰਥ ਦੇ ਜੋ ਜੋਸ਼-ਜਵਾਲਾ।
ਉਸ ਭਾਂਬੜ ਬਣ ਕੇ ਉੱਠਣਾ, ਫਿਰ ਨਵਾਂ ਨਿਰਾਲਾ।
ਕੋਈ ਦੀਪ ਸਿੰਘ ਦਾ ਪੋਤਰਾ, ਫਿਰ ਚੁੱਕ ਕੇ ਭਾਲਾ।
ਹੈ ਤੇਰੇ ਲਈ ਲਿਆ ਰਿਹਾ, ਭਰ ਮੌਤ-ਪਿਆਲਾ।
ਨਨਕਾਣਾ ਖੋਹਵੇ ਪੰਥ ਤੋਂ, ਹੈ ਕਿਸ ਦਾ ਪਹਿਣਾ?
ਨਨਕਾਣੇ ਬਾਝੋਂ ਖ਼ਾਲਸੇ, ਨਹੀਂ ਟਿੱਕ ਕੇ ਬਹਿਣਾ।
ਨਨਕਾਣਾ ਸਿੱਖਾਂ ਲਈ ਹੈ, ਸ਼ਰਧਾ ਦਾ ਗਹਿਣਾ।
ਅਸੀਂ ਕਹੀਏ ਸਾਫ਼ ਵੰਗਾਰ ਕੇ, ਸੱਚ ਮੰਨੀਂ ਕਹਿਣਾ।
ਅਸਾਂ ਲੈਣਾ ਸਣੇ ਵਿਆਜ ਦੇ, ਸਭ ਆਪਣਾ ਲਹਿਣਾ।
ਉਇ ਝੱਲਿਆ ਨਾਲ ਪਹਾੜ ਦੇ, ਚੰਗਾ ਨਹੀਂ ਖਹਿਣਾ।

ਇਹ ਪੰਥ ਸ੍ਰੀ ਦਸਮੇਸ਼ ਦਾ, ਇਸ ਕਦੇ ਨਾ ਢਹਿਣਾ।
ਇਹ ਦਾਅ-ਪੇਚ ਸਭ ਜਾਣਦਾ, ਭੁਲਿਆ ਨਹੀਂ ਡਹਿਣਾ।
ਇਹ ਬਿਜਲੀ ਤੋਂ ਹੈ ਵੱਧ ਕੇ, ਨਾ ਸਮਝ ਟਟਹਿਣਾ।
ਨਨਕਾਣਾ ਧੁਰ ਤੋਂ ਏਸ ਦਾ, ਏਸੇ ਦਾ ਰਹਿਣਾ।

ਇਸ ਕਲਗੀਧਰ ਦੇ ਪੰਥ ਨੂੰ, ਕੁੱਲ ਦੁਨੀਆਂ ਜਾਣੇ।
ਇਹ ਪੁੱਤਰ ਰਾਣੀ ਤੇਗ ਦਾ, ਜ਼ਾਲਮ ਨੂੰ ਰਾਣੇ।
ਇਹ ਨੀਹੋਂ ਪੁੱਟ ਉਜਾੜਦਾ, ਪਾਪੀ ਦੇ ਥਾਣੇ।
ਇਹ ਭੰਨਦਾ ਹੈ ਸਿਰ ਹੈਂਕੜੀ ਵਾਂਗਰ ਹਦਵਾਣੇ।
ਜਦ ਨਿਤਰੇ ਵਿੱਚ ਮੈਦਾਨ ਦੇ, ਪਾ ਜੰਗੀ ਬਾਣੇ;
ਤਦ ਨੱਠ ਉਠਦੇ ਹਨ ਸਹਿਕਦੇ, ਜਮ ਜੀ-ਭਿਆਣੇ।
ਹੈ ਖੇਡ ਮੌਤ ਤੇ ਜ਼ਿੰਦਗੀ, ਇਸ ਅਣਖੀ ਭਾਣੇ।
ਹੈ ਕਾਰ ਏਸ ਦੀ ਜਨਮ ਤੋਂ, ਜਰਵਾਣੇ ਖਾਣੇ।
ਜਦ ਚੜ੍ਹਿਆ 'ਤੀਰ' ਕਮਾਨ 'ਤੇ, ਇਸ ਪਲ ਨਹੀਂ ਲਾਣੇ।
ਫਿਰ ਸਰਪਰ ਪੁੱਜਣਾ ਪੰਥ ਨੇ, ਆਖ਼ਰ ਨਨਕਾਣੇ।



# 40.
# ਗਾਂਧੀ ਦੇ ਖ਼ੂਨੀ ਨੂੰ

ਜਿਸ ਜਨਮ ਤੋਂ ਲੈ ਕੇ ਅੱਜ ਤੋੜੀ, ਕੀਤੀਆਂ ਕੁਰਬਾਨੀਆਂ।
ਹਥਿਆਰ ਬਾਝੋਂ ਮੰਨਦਾ, ਲੋਹਾ ਜਿਦ੍ਹਾ ਬਰਤਾਨੀਆਂ।
ਭੌਰਾ ਜਿਦ੍ਹਾ ਹਤਿਆਰਿਆ! ਸਾਰਾ ਈ ਇਹ ਸੰਸਾਰ ਸੀ।
ਤੇ ਸੱਚ ਦਾ ਪੁਤਲਾ ਹੈ ਜੋ, ਤੇ ਸੱਚ ਦਾ ਜੋ ਯਾਰ ਸੀ।
ਜਿਸ ਦੇਸ ਸੋਹਣੇ ਵਾਸਤੇ, ਤਨ ਵੀ ਨਾ ਪੂਰਾ ਢੱਕਿਆ।
ਏਨੇ ਬੁਢਾਪੇ ਵਿੱਚ ਵੀ, ਜੋ ਕੌਮ ਲਈ ਨਹੀਂ ਥੱਕਿਆ।
ਤੂੰ ਉਸ ਉੱਤੇ ਵਾਰ ਕੀਤਾ, ਪਾਪੀਆ ਹਤਿਆਰਿਆ!
ਜ ਦੇਸ ਦੀ ਸੀ ਜ਼ਿੰਦਗੀ, ਕਿਉਂ ਉਸਨੂੰ ਤੂੰ ਮਾਰਿਆ!
ਸਦੀਆਂ ਦੇ ਪਿੱਛੋਂ ਦੇਸ ਨੂੰ, ਦਿੱਤਾ ਸੀ ਉਹ ਪਰਮਾਤਮਾ।
ਸਾਂਝਾ ਓਦ੍ਹਾ ਅਦੇਸ਼ ਸੀ, ਸਾਂਝੀ ਉਸ ਦੀ ਆਤਮਾ।
ਤੂੰ ਉਸ ਨੂੰ ਹੈ ਮਾਰਿਆ, ਮੋਇਆ ਜੋ ਹਿੰਦੁਸਤਾਨ ਤੇ।
ਟੁੱਟ-ਪੈਣਿਆਂ ਤੂੰ ਟੁੱਟਿਓਂ, ਦੁਨੀਆਂ ਦੀ ਸਾਂਝੀ ਜਾਨ ਤੇ।
ਦੁਨੀਆਂ ਉਹਨੂੰ ਹੈ ਪੂਜਦੀ, ਸਤਕਾਰਦੀ ਤੇ ਮੰਨਦੀ।
ਸ਼ਾਂਤੀ ਅਮਨ ਦੀ ਚਾਨਣੀ ਸੀ, ਠਾਰਦੀ ਜਿਸ ਚੰਨ ਦੀ।
ਅੱਜ ਕੌਣ ਜੋ ਰੋਂਦਾ ਨਹੀਂ, ਤੇਰੀ ਜ਼ੁਲਮ ਦੀ ਕਾਰ ਨੂੰ।
ਬਾਪੂ ਪਿਆਰੇ ਵਾਸਤੇ, ਰੋਣਾ ਪਿਆ ਸੰਸਾਰ ਨੂੰ।
ਹੁਣ ਕੌਣ ਕਰਸੀ ਬਾਹੁੜੀ ਮੰਝ-ਧਾਰ ਹੈ ਬੇੜੀ ਪਈ।
ਨਾਦਾਣ ਮਿੱਤਰਾਂ ਜੰਗ ਹੈ, ਪਰਵਾਰ ਵਿੱਚ ਛੇੜੀ ਪਈ।
ਦੇਵੇਗਾ ਕਿਹੜਾ ਮਸ਼ਵਰਾ, ਸਾਡੇ ਜਵਾਹਰ ਲਾਲ ਨੂੰ।
ਤੋੜੇਗਾ ਕਿਹੜਾ ਦੱਸ ਨਾ, ਵੈਰੀ ਦੇ ਸੁੱਟੇ ਜਾਲ ਨੂੰ।
ਹੁਣ ਚਾਰ ਬੰਦੇ ਜਿਸ ਥਾਂ, ਕਿਧਰੇ ਇਕੱਠੇ ਹੋਣਗੇ।
ਬਾਪੂ ਨੂੰ ਵੀ ਉਹ ਰੋਣਗੇ, ਤੈਨੂੰ ਵੀ ਨਾਲੇ ਰੋਣਗੇ।
ਗਾਂਧੀ ਦੀ ਬਰਸੀ ਹਰ ਵਰ੍ਹੇ, ਜਦ ਵੀ ਮਨਾਈ ਜਾਇਗੀ।
ਕਰਤੂਤ ਤੇਰੀ ਦੇ ਉੱਤੇ, ਲਾਨ੍ਹਤ ਵਰਤਾਈ ਜਾਇਗੀ।
ਉਸ ਮਰਨ ਵਾਲੇ ਜੀਵਣਾ, ਜੱਗ 'ਤੇ ਦਿਲਾਂ ਦੀ ਯਾਦ ਹੋ।
ਗੂੰਜੇਗੀ ਉਸ ਦੀ ਕੀਰਤੀ ਦੁਨੀਆਂ 'ਤੇ ਸੱਚ ਦਾ ਨਾਚ ਹੋ।



## 41.

# ਨਾਨਕ ਦੇ ਉਲਟੇ ਕੰਮ

ਪੈ ਪੈ ਭੰਬਲ ਭੂਸਿਆਂ ਅੰਦਰ, ਜਦੋਂ ਲੁਕਾਈ ਉਲਟੀ।
ਭੁੱਲ ਖ਼ੁਦਾਅ ਨੂੰ ਵਿੱਚ ਖ਼ੁਦੀ ਦੇ, ਜਦੋਂ ਖ਼ੁਦਾਈ ਉਲਟੀ।
ਤਦ ਨਾਨਕ ਨੇ ਉਲਟੀ ਦੁਨੀਆਂ, ਕੰਮ ਕਰ ਕਰ ਕੇ ਉਲਟੇ,
ਦੁਨੀਆਂ ਨਾਲੋਂ ਜੱਗ ਦੇ ਅੰਦਰ, ਚਾਲ ਚਲਾਈ ਉਲਟੀ।

ਜਦੋਂ ਪਿਤਾ ਨੇ ਪਹਿਲੇ ਉਸ ਨੂੰ, ਪਾਂਧੇ ਪੜ੍ਹਨੇ ਪਾਇਆ।
ਲੱਗਾ ਸਗੋਂ ਪੜ੍ਹਾਣ ਓਸ ਨੂੰ, ਸੁਣ ਪਾਂਧਾ ਚਕਰਾਇਆ।
ਅਰਥ ਉਨ੍ਹੂੰ ਪੈਂਦੀ ਦੇ ਦੱਸੇ, ਗਿਣ ਗਿਣ ਪੈਂਤੀ ਵਾਰੀ;
ਪੜ੍ਹਨ ਗਿਆ ਸੀ ਘਰ ਤੋਂ ਉਲਟਾ, ਸਬਕ ਸਿਖਾ ਕੇ ਆਇਆ।

ਫਿਰ ਜਦ ਕਾਲੂ ਨੇ ਲੈ ਆਂਦਾ, ਪੰਡਤ ਘਰੋਂ ਬੁਲਾ ਕੇ।
ਪਾਣ ਲੱਗਾ ਧਾਗੇ ਦਾ ਜੰਞੂ, ਉਹ ਨਾਨਕ ਨੂੰ ਆ ਕੇ।
ਨਾਨਕ ਦਇਆ ਕਪਾਹ ਜਤ ਸਤ ਦਾ, ਜੰਞੂ ਉਸ ਨੂੰ ਦੱਸਿਆ।
ਆਪ ਨਾ ਪਾਇਆ ਜੰਞੂ, ਟੋਰਿਆ ਪੰਡਤ ਦੇ ਗਲ਼ ਪਾ ਕੇ।

ਕਾਲੂ ਕਿਹਾ ਰੁਪਈਏ ਵੀਹ ਦੇ, ਜਾ ਕਰ ਬੱਚਾ ਸੌਦਾ।
ਨਾਨਕ ਸੋਚੀਂ ਪਿਆ ਵਿੱਚਾਰੇ, ਕਰਾਂ ਨਾ ਕੱਚਾ ਸੌਦਾ।
ਰਜਿਆਂ ਤਾਈਂ ਰਜਾਨਾ ਔਗੁਣ, ਧਰਮ ਭੁੱਖੇ ਨੂੰ ਦੇਣਾ;
ਇਹ ਸੋਚ ਕੇ ਸੰਤ ਰਜਾਏ ਕੀਤਾ ਸੱਚਾ ਸੌਦਾ।

ਜਦ ਉਹ ਮੱਕੇ ਗਿਆ ਦੋਸਤੋ! ਦੇਸ਼-ਦੇਸਾਂਤਰ ਭੌਂ ਕੇ।
ਲੱਤਾਂ ਕਰ ਕਾਅਬੇ ਵੱਲ ਸੁੱਤਾ, ਵੇਖ ਮਜਾਵਰ ਚੌਂਕੇ।
ਉਲਟੀ ਕਾਰ ਉੱਥੇ ਵੀ ਕੀਤੀ, ਸ਼ਰਾ-ਸ਼ਰੀਅਤ ਨਾਲੋਂ,
ਚਾਰੇ ਪਾਸੇ ਮੱਕਾ ਦੱਸਿਆ, ਉਲਟੇ ਪਾਸੇ ਸੌਂ ਕੇ।

ਹਰਿ ਕੀ ਪਉੜੀ ਤੋਂ ਜਾ ਸੁੱਟਿਆ, ਪਾਣੀ ਉਲਟੇ ਪਾਸੇ।
ਲੋਕ ਉਲਟ ਕੇ ਵੇਖਣ ਆ ਗਏ, ਕਰ ਕਰ ਠੱਠੇ ਹਾਸੇ।
ਉਲਟਾਂ ਨਾਨਕ ਅਕਲ ਉਨ੍ਹਾਂ ਦੀ ਉਲਟੀ ਤੱਕ ਕੇ ਹੱਸਿਆ।
ਪਿਤਰ-ਲੋਕ ਦਾ ਪਾਜ ਖੋਲ੍ਹਿਆ, ਉਸ ਨੇ ਰੱਬ-ਭਰਵਾਸੇ।

ਵੇਖ ਆਰਤੀ ਮੂਰਤੀਆਂ ਦੀ, ਨਾਨਕ ਮਨੋਂ ਵਿੱਚਾਰੇ।
ਨਿਰ-ਜਿੰਦ ਵਸਤ ਨੂੰ ਕਿਉਂ ਪੂਜਣ, ਜੀਵਨ ਦੇ ਚੰਨ ਤਾਰੇ ?

ਉਨੇ ਆਰਤੀ ਕੀਤੀ ਉਸ ਦੀ, ਜੋ ਹੈ ਜਗ-ਮਗ ਜੋਤੀ,
ਜਿੱਤਿਆ ਨਾਨਕ ਉਲਟਾ ਚੱਲ ਕੇ, ਜੇਤੂ ਪਾਂਡੇ ਹਾਰੇ।

ਜਦੋਂ ਗ੍ਰਹਿਣ ਲੱਗਾ ਸੂਰਜ ਨੂੰ, ਵਰਤ ਲਈ ਉਸ ਵਿੱਧੀ।
ਲੋਕੀਂ ਨ੍ਹਾਣ-ਧੋਣ ਪੁੰਨ ਕਰਦੇ, ਨਾਨਕ ਮੱਛੀ ਰਿੱਧੀ।
ਉਲਟਾ ਕੰਮ ਵੇਖ ਨਾਨਕ ਦਾ, ਚੜ੍ਹ ਪੰਡਤਾਈ ਆਈ,
ਪਰ ਨਾਨਕ ਨੇ ਉਲਟਾ ਚੱਲ ਕੇ, ਦੁਨੀਆਂ ਕੀਤੀ ਸਿੱਧੀ।

ਕਿਹਾ ਮਛੰਦਰ ਦੱਸ ਨਾਨਕਾ! ਕੀ ਤੂੰ ਕਰਮ ਕਮਾਇਆ?
ਛਡ ਕੇ ਗ੍ਰਸਤ ਉਦਾਸੀ ਲੀਤੀ, ਗ੍ਰਸਤ ਫੇਰ ਅਪਣਾਇਆ?
ਨੀਵਾਂ ਗ੍ਰਸਤ ਉਦਾਸੀ ਉੱਚੀ, ਸੁਣ ਗੁਰੂ ਨਾਨਕ ਬੋਲੇ :
ਫਿਰ ਗ੍ਰਸਤੀ ਦੇ ਦਰ 'ਤੇ ਕਿਉਂ ਤੂੰ, ਜਾ ਜਾ ਅਲਖ ਜਗਾਇਆ?

ਜਦ ਨਾਨਕ ਦੁਨੀਆਂ ਤੋਂ ਟੁਰਿਆ, ਉਸਦਾ ਸੀ ਫ਼ੁਰਮਾਣਾ।
ਲਾਸ਼ ਦਬਾਣੀ ਵੀ ਨਾ ਮੇਰੀ, ਨਾ ਹੀ ਲਾਂਬੂ ਲਾਣਾ।
ਜਲ-ਪਰਵਾਹ ਕਰ ਦੇਣਾ ਰਲ ਕੇ, ਮੈਂ ਉਲਟਾ ਦਿਲ ਤੋਂ।
ਪਰ ਫੁੱਲ ਨਿਕਲੇ ਚਾਦਰ ਹੇਠੋਂ, ਵਾਹ ਸਾਹਿਬ ਦਾ ਭਾਣਾ।

ਇਉਂ ਕੁਰਾਹੇ ਟੁਰ ਟੁਰ ਨਾਨਕ, ਰਾਹੇ ਪਾਂਦਾ ਤੱਕਿਆ।
ਦੁਨੀਆਂ ਨੇ ਜਿੱਧਰ ਪਿੱਠ ਕੀਤੀ, ਓਧਰ ਜਾਂਦਾ ਤੱਕਿਆ।
ਉਲਟਾ ਚੱਲ ਕੇ ਜੁਗ ਉਲਟਾਇਆ, ਧੰਨ ਨਾਨਕ ਦੀ ਕਰਨੀ।
ਕਰਨੀ ਵਾਲੇ ਨੂੰ ਜੱਗ ਸਾਰਾ, ਸੀਸ ਨਿਵਾਂਦਾ ਤੱਕਿਆ।

ਉਲਟਾ ਰਾਹ ਫੜਿਆ ਨਾਨਕ ਨੇ, ਰੀਤ ਪੁਰਾਣੀ ਰੱਦੀ।
ਵਿਰਸਾ ਨਾ ਲਵਾਣਾ ਸੀ ਤਾਂ ਸਿੱਖੀ ਉਸ ਨੇ ਸੱਦੀ।
ਪੁੱਤਰ ਬਿਟ ਬਿਟ ਤਕਦੇ ਰਹਿ ਗਏ, ਬਾਜੀ ਲੈ ਗਿਆ ਲਹਿਣਾ;
ਤਿਲਕ ਜਦੋਂ ਲਹਿਣੇ ਨੂੰ ਲੱਗਾ, ਤਕਦੇ ਰਹਿ ਗਈ ਜੱਦੀ।

ਦੁਨੀਆਂ ਕਰਦੀ ਧੰਨ ਦੀ ਪੂਜਾ, ਦਿਲੋਂ ਧਨੀ ਨੂੰ ਪੂਜੇ।
ਨਾਨਕ ਦਿਲੋਂ ਗ਼ਰੀਬੀ ਪੂਜੀ, ਉਹ ਟੁਰਿਆ ਰਾਹ ਦੂਜੇ।
ਕਿਹਾ ਉਨ੍ਹੇ ਅਨਹੋਣੀ ਗੱਲ ਹੈ, ਧਰਮ ਧਨੀ ਵਿੱਚ ਹੋਵੇ;
ਧਨ ਨਹੀਂ ਜੁੜਦਾ ਪਾਪਾਂ ਬਾਝੋਂ, ਹਾਥੀ ਪੈ ਜਾਏ ਕੂਜੇ।

ਵਾਹ ਤ੍ਰਿਪਤਾ ਦੇ ਚੰਨ ਚਾਨਣਾ, ਵਾਹ ਓਇ ਮੇਰਿਆ ਮਾਹੀਆ!
ਉੱਦਮ ਲਗਨ ਤੇਰੀ ਦੇ ਸਦਕੇ, ਅਸ਼ਕੇ ਓ ਉਤਸ਼ਾਹੀਆ!
ਰਾਹੋਂ ਭੁਲਿਆਂ ਨੂੰ ਰਾਹ ਪਾਣਾ, ਧੁਰੋਂ ਧਰਮ ਸੀ ਤੇਰਾ।
ਪਾਇਆ ਰਾਹ ਜਿਨ੍ਹਾਂ ਨੂੰ, ਉਨ੍ਹਾਂ ਤੈਨੂੰ ਕਿਹਾ ਕੁਰਾਹੀਆ।



## 42.

# ਦਰਦ ਕਹਾਣੀ—ਮਰਦ ਕਹਾਣੀ

ਉਹ ਸਾਦ-ਮੁਰਾਦੀ ਸੂਰਤ ਸੀ,
ਉਸ ਪ੍ਰੀਤ-ਸਮਾਧੀ ਲਾਈ ਸੀ।
ਭੋਰੇ ਵਿੱਚ ਛੱਬੀ ਸਾਲ ਉਨ੍ਹੇਂ,
ਬਹਿ ਜੀਵਨ-ਜੋਤ ਜਗਾਈ ਸੀ।

ਲੋਕਾਂ ਲਈ 'ਤੇਗ਼ਾ ਕਮਲਾ' ਸੀ,
ਉਸ ਦੀ ਪਰ ਸੂਝ ਸਿਆਣੀ ਸੀ।
ਉਸ ਕੋਮਲ-ਚਿੱਤ ਦੀ ਕਹਿੰਦੇ ਨੇ,
ਬਾਣਾਂ ਤੋਂ ਵੱਧ ਕੇ ਬਾਣੀ ਸੀ।

ਮਸਤੀ ਵਿੱਚ ਰਹਿ ਕੇ ਮਸਤ ਸਦਾ,
ਉਹਲੇ ਹੋ ਸਮਾਂ ਲੰਘਾਂਦਾ ਸੀ।
ਸੋਚਾਂ ਵਿੱਚ ਡੁੱਬਿਆ ਰਹਿੰਦਾ ਸੀ,
ਪਰ ਡੁੱਬਦੇ ਸਦਾ ਬਚਾਂਦਾ ਸੀ।

ਪਰਲੋ ਤੱਕ ਰਲ ਕੇ ਕਲਮਾਂ ਨੇ,
ਓਸੇ ਦੀ ਮਹਿਮਾ ਗਾਣੀ ਹੈ।
ਸਜਣੋ! ਉਹ ਦਰਦ-ਕਹਾਣੀ ਹੈ,
ਮਿੱਤਰੋ! ਉਹ ਮਰਦ-ਕਹਾਣੀ ਹੈ।

ਉਸ ਪਾਟੇ ਦਿਲ ਦਰ-ਆਇਆਂ ਦੇ,
ਪਲਕਾਂ ਵਿੱਚ ਚੁੱਕ ਚੁੱਕ ਸੀਤੇ ਸੀ।
ਉਸ ਡੁਲ੍ਹਦੇ ਹੰਝੂ ਚੁੰਮ ਚੁੰਮ ਕੇ,
ਰੋ ਰੋ ਕੇ ਸਾਂਝੇ ਕੀਤੇ ਸੀ।

ਉਸ ਬਾਂਹ ਫੜੀ ਜਿਸ ਡਿੱਗਦੇ ਦੀ,
ਜੀਉਂਦੇ ਕੀ? ਮਰ ਕੇ ਛੋੜੀ ਨਾ।
ਲਾਲ ਪ੍ਰੀਤ ਨਾਲ ਮਜ਼ਲੂਮਾਂ ਦੇ,
ਡਰ ਜ਼ੁਲਮੋਂ ਮੌਤੋਂ ਤੋੜੀ ਨਾ।

ਉਸ ਚੰਨ, ਚਾਨਣੀ ਕਰਨੀ ਦੀ,
ਬਹਿ ਦਿੱਲੀ ਵਿੱਚ ਖਿਲਾਰ ਗਿਆ।
ਉਹ ਡੁੱਬ ਸ਼ਾਹ-ਰਗ ਦੀ ਰੱਤ ਅੰਦਰ,
ਡੁੱਬਦੀ ਹੋਈ ਭਾਰਤ ਤਾਰ ਗਿਆ।

ਉਸ ਮਸਤ ਬਕਾਲੇ ਵਾਲੇ ਦੀ,
ਨਾ ਮਹਿਮਾ ਜੱਗ ਨੇ ਜਾਣੀ ਹੈ।
ਸਜਣੋਂ! ਉਹ ਦਰਦ-ਕਹਾਣੀ ਹੈ,
ਮਿਤਰੋ! ਉਹ ਮਰਦ ਕਹਾਣੀ ਹੈ।

ਉਹ ਕੇਸਰ ਲੈ ਕੇ ਸ਼ਾਹ-ਰਗ 'ਚੋਂ,
ਹੱਸ ਤਿਲਕ ਲਗਾਇਆ ਪੰਡਤ ਨੂੰ।
ਉਸ ਸੂਤਰ ਵਟਿਆ ਆਂਦਰ ਦਾ,
ਉਸ ਜੰਞੂ ਪਾਇਆ ਪੰਡਤ ਨੂੰ।

ਉਹ ਲੜਿਆ ਬਿਨ ਹਥਿਆਰਾਂ ਤੋਂ,
ਪਰ ਜ਼ੁਲਮੀ ਤੇਗਾਂ ਤੋੜ ਗਿਆ।
ਉਹ ਗੂੰਦ ਲਗਾ ਮਿੱਝ ਚਰਬੀ ਦੀ,
ਟੁੱਟੇ ਹੋਏ ਰਿਸ਼ਤੇ ਜੋੜ ਗਿਆ।

ਪ੍ਰਣ ਕਰਕੇ ਘਰ ਤੋਂ ਟੁਰਿਆ ਸੀ,
ਸਿਰ ਗਾਂਦਾ ਗਾਂਦਾ ਵਾਰ ਗਿਆ।
ਪੱਥਰਾਂ ਦੇ ਹੰਝੂ ਫੁੱਟ ਨਿਕਲੇ,
ਜਿੰਦ ਉਹ ਮੁਸਕਾਂਦਾ ਵਾਰ ਗਿਆ।

ਜੀਉਣਾ ਜਾਂ ਮਰਨਾ ਦੁਨੀਆਂ 'ਤੇ,
ਇਕ ਖੇਡ ਜਿਹੀ ਜਿਸ ਜਾਣੀ ਹੈ।
ਉਸ ਦੀ ਇਹ ਦਰਦ-ਕਹਾਣੀ ਹੈ।
ਉਸ ਦੀ ਇਹ ਮਰਦ-ਕਹਾਣੀ ਹੈ।

ਤਪ ਤਪ ਕੇ ਤੇਗੋ ਕਮਲੇ ਤੋਂ,
ਜਦ ਤੇਗ਼ ਬਹਾਦਰ ਬਣਿਆ ਉਹ।
ਦਿਲ ਭਰ ਕੇ ਦਿੱਲੀ ਪਹੁੰਚ ਗਿਆ,
ਹੱਸ ਹਿੰਦ ਦੀ ਚਾਦਰ ਬਣਿਆ ਉਹ।

ਓਸੇ ਦੇ ਲਹੂ ਦੀ ਲਾਲੀ ਹੈ,
ਅੱਜ ਭਾਰਤ ਦੀਆਂ ਬਹਾਰਾਂ 'ਤੇ।
ਓਸੇ ਦੀ ਰੱਤ ਦੀ ਰੰਗਣ ਹੈ,
ਕਸ਼ਮੀਰ ਦੀਆਂ ਗੁਲਜ਼ਾਰਾਂ 'ਤੇ।

ਚੰਨ ਰਾਤੀਂ ਉਸ ਦੇ ਮੰਦਰ 'ਤੇ,
ਤਾਹੀਏਂ ਤਾਂ ਚੌਰੀ ਕਰਦਾ ਹੈ।
ਤਾਰੇ ਤੱਕ ਉਸ ਨੂੰ ਜੀਉਂਦੇ ਨੇ,
ਸੂਰਜ ਵੀ ਉਸ 'ਤੇ ਮਰਦਾ ਹੈ।

ਜਿਸ ਚੌਕ ਚਾਂਦਨੀ ਵਿੱਚ ਬਹਿ ਕੇ,
ਤਲਵਾਰਾਂ ਦੀ ਛਾਂ ਮਾਣੀ ਹੈ।
ਉਸ ਦੀ ਇਹ ਦਰਦ-ਕਹਾਣੀ ਹੈ।
ਉਸ ਦੀ ਇਹ ਮਰਦ-ਕਹਾਣੀ ਹੈ।

◎

## 43.

# ਬਲੀਦਾਨ

ਉਹ ਨਹੀਂ ਕਰਨਾ ਕਿਸੇ, ਦਸਮੇਸ਼ ਹੈ ਜੋ ਕਰ ਗਿਆ।
ਉਹ ਨਹੀਂ ਜਰਨਾ ਕਿਸੇ, ਜੋ ਜੋ ਉਹ ਜਿੰਦ 'ਤੇ ਜਰ ਗਿਆ।

ਛਤਰ ਸਿਰ ਦਾ ਓਸ ਦਾ, ਧੁੱਪ ਜ਼ੁਲਮ ਦੀ ਸਹਿ ਸੀਸ 'ਤੇ,
ਧੁੱਪ-ਮਾਰੀ ਹਿੰਦ 'ਤੇ, ਛਾਂ ਜ਼ਿੰਦਗੀ ਦੀ ਕਰ ਗਿਆ।

ਠੰਢ ਗੁਜਰੀ ਓਸ ਦੀ, ਗੁਜਰੀ ਬੁਰਜ ਵਿੱਚ ਬਰਫ਼ ਹੋ,
ਬੁੱਢੜਾ ਪਿੰਜਰ ਉਦ੍ਹਾ, ਰੁੱਤ ਕੱਕਰੀ ਵਿੱਚ ਠਰ ਗਿਆ।

ਜਿੱਤ ਲਈ ਜ਼ੋਰਾਵਰੀ, ਪੁੱਤ ਓਸ ਦੇ ਜ਼ੋਰਾ-ਵਰਾਂ,
ਨੀਂਹ ਕੌਮੀ ਮਹਿਲ ਦੀ, ਲਾਲਾਂ ਦਾ ਜੋੜਾ ਧਰ ਗਿਆ।

ਇੱਕ ਉਸ ਦਾ ਲਾਡਲਾ, ਚਮਕੌਰ ਅੰਦਰ ਚਮਕਿਆ,
ਨਾਲ ਉਸ ਦਾ ਵੀਰ ਵੀ, ਸੋਹਣੀ ਸ਼ਹੀਦੀ ਵਰ ਗਿਆ।

ਮਾਂ ਪਿਉ ਪੁੱਤਰ ਘੁੱਮਾ, ਹੋਇਆ ਦਿਲੋਂ ਉਹ ਸੁਰਖ਼ਰੂ,
ਸ਼ੁਕਰ ਕਰ ਕੇ ਬੋਲਿਆ, "ਦਾਤਾ! ਇਹ ਕਾਰਜ ਸਰ ਗਿਆ।"

ਜੇਤੂਆਂ ਨੂੰ ਜਿੱਤਿਆ, ਜ਼ਾਲਮ ਲਿਤਾੜੇ ਓਸ ਨੇ,
ਹਾਰਿਆ ਨਹੀਂ ਜੋ ਕਦੇ, ਉਹ ਹੰਝੂਆਂ ਤੋਂ ਹਰ ਗਿਆ।

ਲਾਡਲੇ ਮਹਾਂ-ਕਾਲ ਦੇ, ਜਦ ਵਾਰ ਕੀਤਾ ਕਾਲ ਤੇ,
ਮੌਤ ਪੈ ਗਈ ਕਾਲ ਨੂੰ, ਮੋਏ ਦਾ ਮਾਂ-ਪਿਓ ਮਰ ਗਿਆ।

ਜਿਸ ਮਲਾਹ ਉਸ ਨੂੰ ਕਦੇ, ਅਨਭੋਲ ਲਾਇਆ ਪੱਤਣੀਂ!
ਉਹ ਮਲਾਹ ਉਸ ਦੇ ਹੱਥੋਂ, ਭਵ-ਸਾਗਰੋਂ ਹੀ ਤਰ ਗਿਆ।

ਨਾਲ ਖੰਡੇ ਰਗੜਿਆ, ਜਾਂ ਭੂਤ ਫੜਕੇ ਛੂਤ ਦਾ,
ਸਾਸ ਨਿਕਲੇ ਓਸ ਦੇ, ਉਹ ਸਹਿਮਿਆ ਤੇ ਮਰ ਗਿਆ।

ਆਪਣੇ 'ਜੋਗੇ' ਲਈ, ਜੋਗੀ ਉਹ ਸਾਧੂ ਸੂਰਮਾ,
ਬਣ ਗਿਆ ਦਰਬਾਨ ਤੇ, ਚੱਲ ਵੇਸਵਾ ਦੇ ਦਰ ਗਿਆ।

ਤੋੜ ਤਿਣਕਾ ਸਾਂਝ ਦਾ, ਆਨੰਦ ਪੁਰ ਤੋਂ ਨਿਕਲਿਆ!
ਮਾਣ ਲਏ ਸੱਥਰ ਉਨ੍ਹੇ, ਪਰ ਪਰਤ ਕੇ ਨਾ ਘਰ ਗਿਆ।

ਜੂਨ ਬਦਲੀ ਕੰਡਿਆਂ ਵੀ, ਚਰਨ ਛੁਹ ਛੁਹ ਫੁੱਲ ਬਣੇ,
ਮੌਲ ਪਈਆਂ ਪਤਝੜਾਂ, ਜਦ ਕੋਲ ਉਹ ਦਿਲਬਰ ਗਿਆ।

'ਤੀਰ' ਦਾ ਕਰਤਾ ਹੈ ਉਹ, ਮਾਲਕ ਗੁਰੂ ਮਹਾਰਾਜ ਵੀ।
ਆਪ ਇਸ ਦੀ ਪਿੱਠ 'ਤੇ, ਦਾਤਾਰ ਹੱਥ ਹੈ ਧਰ ਗਿਆ।



## 44.

# ਗੁਜਰੀ ਦਾ ਪੁੱਤਰ

ਗੁਜਰੀ ਮਾਂ ਨੇ ਐਸਾ ਪੁੱਤਰ, ਦੁਨੀਆਂ ਅੰਦਰ ਜਣਿਆ,
ਜਿਸ ਦੇ ਜਿਹਾ ਨਾ ਬਣਨਾ ਅੱਗੋਂ, ਨਾ ਪਿੱਛੇ ਹੈ ਬਣਿਆ।
ਹਰ ਸੁੱਖ ਕੋਲੋਂ ਦੂਰ ਰਿਹਾ ਉਹ, ਹਰ ਦੁਖ ਦੇ ਪਰ ਨੇੜੇ,
ਹਰ ਮਜ਼ਲੂਮ ਲਈ ਉਹ ਜੱਗ 'ਤੇ, ਜ਼ਾਲਮ ਸਾਹਵੇਂ ਤਣਿਆ।

ਮਹਾਂ ਪੁਰਸ਼ ਲਾਸਾਨੀ ਸੀ ਉਹ, ਸੂਰਾ ਵੀ ਲਾ-ਸਾਨੀ।
ਉਸ ਦੇ ਜਿਹਾ ਨਾ ਜੰਮਣਾ ਜੱਗ 'ਤੇ, ਭਗਤ ਸੂਰਮਾ ਦਾਨੀ।
ਸਹਿਮਣ ਲੋਕ ਯਤੀਮੀ ਕੋਲੋਂ, ਮੰਗੀ ਓਸ ਯਤੀਮੀ,
ਨੌਵੇਂ ਸਾਲ ਪਿਤਾ ਦੀ ਦਿੱਤੀ, ਕੌਮ ਲਈ ਕੁਰਬਾਨੀ।

ਲੋਕੀਂ ਪੁੱਤਰਾਂ ਦਾ ਸੁੱਖ ਲੋਚਣ, ਅੰਤਮ ਸਾਸਾਂ ਤੋੜੀ,
ਪਰ ਦਸਮੇਸ਼ ਕੌਮ ਤੋਂ ਵਾਰੇ, ਕਰ ਕੇ ਜੋੜੀ ਜੋੜੀ।
ਦੋ ਪੁੱਜ ਕੇ ਚਮਕੌਰ ਵਿਆਹੇ, ਦੋ ਸਰਹੰਦ ਵਿਆਹੇ,
ਸਿਹਰੇ ਗਾਨੇ ਬੰਨ੍ਹ ਕੇ ਟੋਰੇ, ਚਾੜ੍ਹ ਅਜ਼ਲ ਦੀ ਘੋੜੀ।

ਮਾਵਾਂ ਠੰਢੀਆਂ ਛਾਵਾਂ ਜੱਗ 'ਤੇ, ਪਰ ਮਾਂ ਉਸਦੀ ਗੁਜਰੀ,
ਠੰਢਾ ਬੁਰਜ ਕੜਕਵੀਂ ਸਰਦੀ, ਠਰ ਠਰ ਕੇ ਉਹ ਗੁਜ਼ਰੀ।
ਲੁਛ ਲੁਛ ਰਹੀ ਉਡੀਕਾਂ ਕਰਦੀ, ਪਰ ਪੋਤੇ ਨਾ ਪਰਤੇ,
ਮੀਟ ਗਈ ਅੱਖਾਂ ਚੁੱਪ ਕਰ ਕੇ, ਬੇ-ਜ਼ਬਾਨ ਬੇ-ਉਜ਼ਰੀ।

ਹੱਦੋਂ ਵਧ ਕੇ ਵਾਛੜ ਕੀਤੀ, ਜ਼ੋਰ ਜ਼ੁਲਮ ਦਿਆਂ ਮੀਹਾਂ,
ਪਰ ਦਸਮੇਸ਼ ਗੁਰੂ ਦੇ ਪੁੱਤਰ, ਪਾ ਗਏ ਨਵੀਆਂ ਲੀਹਾਂ।
ਇੱਟ ਇੱਟ ਸਰਹੰਦ ਦੀ ਉਖੜੀ, ਰਾਜ ਰਿਹਾ ਨਾ ਜੱਗ 'ਤੇ,
ਉਹਨਾਂ ਅਬਿਚਲ ਕੰਧ ਉਸਾਰੀ, ਰੱਖ ਸਿਰਾਂ 'ਤੇ ਨੀਹਾਂ।

ਪਿਉ ਦਾ ਵਾਰ ਬੁਢਾਪਾ ਦਿੱਤਾ, ਮਾਂ ਦਿੱਤੀ ਕੁਰਬਾਨੀ,
ਚੌਂਹ ਪੁੱਤਰਾਂ ਦੀ ਘੋਲ ਘੁਮਾਈ, ਅੱਲ੍ਹੜ ਉਮਰ ਨਦਾਨੀ।
ਵਾਹ ਦਸਮੇਸ਼! ਪੁੰਜ ਕਰਨੀ ਦੇ, ਧੰਨ ਧੰਨ ਤੇਰੀ ਕਰਨੀ,
ਬਚਪਨ ਅਤੇ ਬੁਢਾਪਾ ਵਾਰੇ, ਵਾਰੀ ਅਹਿਲ ਜਵਾਨੀ।

ਤੂੰ ਸਿਰਜੇ ਜਾਂ ਪੰਜ ਪਿਆਰੇ, ਪੰਜਾਂ ਅੰਮ੍ਰਿਤ ਛਕਿਆ;
ਹੱਥ ਜੋੜੇ ਤੂੰ ਪੰਜਾਂ ਅੱਗੇ, ਨਾ ਸੰਗਿਆ ਨਾ ਝਕਿਆ।
ਮੂੰਹ ਵਿੱਚ ਉਂਗਲਾਂ ਗੱਲ ਵਿੱਚ ਪੱਲਾ, ਦੁਨੀਆਂ ਪਾ ਖਲੋਤੀ,
ਚੇਲੇ ਜਦੋਂ ਗੁਰੂ ਬਣ ਬੈਠੇ, ਗੁਰ ਚੇਲਾ ਜਾਂ ਤੱਕਿਆ।

ਪੋਹ ਮਹੀਨਾ, ਕਹਿਰੀ ਪਾਲੇ, ਅਤਿ ਸਰਦੀ ਦੀ ਰੁੱਤੇ,
ਤੂੰ ਸੁੱਤੋਂ ਜਾ ਥੱਕਿਆ ਰਾਹੀਆ! ਕੰਡਿਆਂ ਕੱਕਰਾਂ ਉੱਤੇ।
ਸਣੇ ਚੰਨ ਰੋਏ ਸੱਭ ਤਾਰੇ, ਤ੍ਰੇਲ ਉਨ੍ਹੂੰ ਜੱਗ ਆਖੇ,
ਜਾਂ ਉਹ ਰੱਬ ਦੇ ਨੈਣ ਰੋਇ ਸਨ, ਦਰਦਾਂ ਵਿੱਚ ਵਿਗੁੱਤੇ।

ਤੂੰ ਪਿਉ ਦੀ ਆਂਦਰ ਦਾ ਜੰਞੂ, ਹੱਸ ਪੰਡਤ ਨੂੰ ਪਾਇਆ :
ਤੂੰ ਪੁੱਤਰਾਂ ਦੀ ਰਤ ਦਾ ਰੰਗ ਲੈ, ਹਿੰਦ 'ਤੇ ਰੰਗ ਚੜ੍ਹਾਇਆ।
ਤੂੰ ਸਭ ਕੁਝ ਦਿੱਤਾ ਪਰ ਦਿੱਤਾ, ਖ਼ੁਸ਼ ਖ਼ੁਸ਼ ਹੱਸਦੇ ਹੱਸਦੇ,
ਕੀਤਾ ਕਿਸੇ, ਕਿਸੇ ਨਹੀਂ ਕਰਨਾ, ਕਰ ਜੋ ਤੂੰ ਵਿਖਾਇਆ।

ਤੇਰੇ ਪਿਤਾ ਪਰੇਰਿਆ ਜਦ ਤਾਂ, ਪਿਤਾ ਮਰਨ ਲਈ ਆਏ;
ਤੇਰੀ ਮਾਂ ਮਾਵਾਂ ਨੂੰ ਟੁੰਬਿਆ, ਉਹਨਾਂ ਲਾਲ ਕੁਹਾਏ।
ਤੇਰੇ ਪੁੱਤਰਾਂ ਵੱਲ ਵੇਖ ਕੇ, ਹਿੰਦ ਦੇ ਪੁੱਤਰ ਜਾਗੇ,
ਕਲਗੀਧਰ ਕਰਣੀ ਤੇਰੀ ਨੇ, ਜੀਵਨ-ਯੁਗ ਪਲਟਾਏ।



## 45.

# ਅਨੋਖੀ ਕਰਨੀ

ਕਲਗੀ ਵਾਲੇ ਦੀ ਕਰਨੀ ਦੀ ਕੀ ਗੱਲ ਕਰਾਂ?
ਉਸ ਦੀ ਕਰਨੀ ਦਾ ਕ੍ਰਿਸ਼ਮਾ ਨਿੱਖਰਦਾ ਗਿਆ।
ਬੰਸ ਡੁੱਬਦੀ ਗਈ ਖ਼ੂਨ ਵਿੱਚ ਉਸ ਦੀ,
ਡੁੱਬਾ ਜ਼ੁਲਮਾਂ 'ਚ ਮਜ਼ਲੂਮ ਤਰਦਾ ਗਿਆ।

ਜਾਂ ਉਹ ਪਟਨੇ 'ਚ ਗੁਜਰੀ ਦੀ ਗੋਦੀ ਪਿਆ,
ਵਿਸ਼ਵ-ਜੋਤੀ ਦੀ ਜੋਤੀ ਦਾ ਹੋ ਚਾਨਣਾ।
ਤਾਂ ਸਵੇਰਾ ਸੁਨਹਿਰੀ ਉਘੜਦਾ ਗਿਆ,
ਤੇ ਅਨ੍ਹੇਰਾ ਸਵੇਰੇ 'ਚ ਮਰਦਾ ਗਿਆ।

ਜਾਂ ਪਿਤਾ ਉਸ ਦੇ ਚਾਂਦਨੀ ਚੌਕ ਜਾ,
ਸੀਸ ਦੇ ਕੇ ਦਿੱਤੀ ਕੌਮ ਨੂੰ ਜ਼ਿੰਦਗੀ।
ਜੰਞੂ ਪੈਂਦੇ ਗਏ, ਤਿਲਕ ਲੱਗਦੇ ਗਏ,
ਧਰਮ ਜਿੱਤਦਾ ਗਿਆ, ਪਾਪ ਹਰਦਾ ਗਿਆ।

ਤੇਜ਼ ਖੰਡੇ ਦੀ ਧਾਰੋਂ ਜਾਂ ਅੰਮ੍ਰਿਤ ਵਗਾ,
ਉਸ ਨੇ ਚਿੜੀਆਂ ਤੇ ਗਿਦੜਾਂ ਦੇ ਮੂੰਹ ਪਾ ਦਿੱਤਾ।
ਬਾਜ ਚਿੜੀਆਂ ਨੇ ਚੱਬ ਲਏ ਦਲੇਰੀ ਵਿਖਾ,
ਤੇ ਉਦ੍ਹੇ ਸ਼ੇਰ ਤੋਂ ਹਾਥੀ ਡਰਦਾ ਗਿਆ।

ਜਾ ਕੇ ਚਮਕੌਰ ਚਮਕੇ ਜਾਂ ਚੰਨ ਉਸ ਦੇ,
ਹੱਸ ਕੇ ਦੋਵੇਂ ਜਾਂ ਤੇਗ਼ਾਂ ਦੇ ਗਲ਼ ਲੱਗ ਗਏ।
ਤਾਂ ਕੁਆਰਾ ਲਹੂ ਜ਼ਿੰਦਗੀ ਪੀ ਲਿਆ,
ਪਰ ਜ਼ਖ਼ਮ ਉਸ ਦੇ ਸੀਨੇ ਦਾ ਭਰਦਾ ਗਿਆ।

ਜਾ ਕੇ ਨੀਂਹ ਵਿੱਚ ਖਲੋਤੇ ਉਸਾਰੀ ਲਈ,
ਉਸ ਦੇ ਨਿੱਕੇ ਲਡਿੱਕੇ ਜਦੋਂ ਅੱਧ-ਖਿੜੇ।
ਤਾਂ ਮੁਗ਼ਲ-ਸ਼ਾਹੀ ਦਾ ਮਹਿਲ ਢਹਿੰਦਾ ਗਿਆ,
ਮਹਿਲ ਪੱਕਾ ਧਰਮ ਦਾ ਉੱਸਰਦਾ ਗਿਆ।

ਜਿਉਂ ਹੀ ਠਰ ਠਰ ਕੇ ਗੁਜਰੀ ਉਦ੍ਹੀ ਅੰਬੜੀ,
ਚਾਰੇ ਪੋਤੇ ਵਸਾ ਕੇ ਨਿਗਾਹ ਵਿੱਚ ਟੁਰੀ।
ਫੁੱਲਾਂ ਕਲੀਆਂ ਦੇ ਹੰਝੂ ਤਾਂ ਵਗਣੇ ਹੀ ਸੀ,
ਪੀਢਾ ਪੱਥਰ ਵੀ ਅੱਖੀਆਂ ਤੋਂ ਵਰ੍ਹਦਾ ਗਿਆ।

---

ਮਾਛੀਵਾੜੇ ਦੇ ਸਥਰਾਂ 'ਚ ਜਾ ਸੌਂ ਗਿਆ,
ਲਾਹ ਕੇ ਚਿੰਤਾ ਭੁਲਾ ਬੰਸ ਹੋ ਸੁਰਖ਼ਰੂ।
ਜਦੋਂ ਘਰ ਨਾ ਰਿਹਾ ਉਹ ਘਰੋਂ ਉਜੜਿਆ,
ਵਿਸਰ ਚੇਤਾ ਉਨ੍ਹੂੰ ਵਸਦੇ ਘਰ ਦਾ ਗਿਆ।

ਢਾਲ ਰੱਖ ਕੇ ਸਿਰ੍ਹਾਣੇ ਫ਼ਰਜ਼ ਪਾਲ ਕੇ,
ਜਾਂ ਥਕੇਵੇਂ ਉਨ੍ਹੇ ਆਪਣੇ ਲਾਹ ਲਏ।
ਉਦ੍ਹੇ ਚਿਹਰੇ ਦੀ ਰੰਗਣ ਨਿਖਰਦੀ ਗਈ,
ਨੂਰ ਉਸ ਦੀ ਨਜ਼ਰ ਵਿੱਚੋਂ ਵਰ੍ਹਦਾ ਗਿਆ।

'ਤੀਰ' ਪੁੱਤਰਾਂ ਨੂੰ ਉਸ ਨੇ ਜਦੋਂ ਰੋ ਲਿਆ,
ਗਿੱਠ ਖੱਫ਼ਣ ਨਾ ਉਹਨਾਂ 'ਤੇ ਪਾਇਆ ਉਨ੍ਹੇ।
ਨੰਗਾ ਜ਼ਾਲਮ ਜ਼ੁਲਮ ਨੂੰ ਉਹ ਕਰਦਾ ਗਿਆ,
ਪਾਂਦਾ ਭਾਰਤ 'ਤੇ ਕਰਨੀ ਦਾ ਪਰਦਾ ਗਿਆ।



## 46.

# ਹੋਲੀ

ਹੋਲੀ ਇੱਕ ਤਿਉਹਾਰ ਹੈ ਹਿੰਦੀਆਂ ਦਾ,
ਹਰ ਵਰ੍ਹੇ ਆ ਜਾਇ ਹਮੇਸ਼ ਹੋਲੀ।
ਹਰ ਵਰ੍ਹੇ ਹਰ ਵਾਰ ਹਰ ਹਾਲ ਅੰਦਰ,
ਖ਼ੂਬ ਖੇਡਦਾ ਹੈ ਮੇਰਾ ਦੇਸ਼ ਹੋਲੀ।
ਖੇਡ, ਖੁਸ਼ੀ, ਖੇੜੇ ਇਸ 'ਚੋਂ ਉੱਡ ਗਏ ਹਨ,
ਬਣ ਗਈ ਵੈਰ ਵਿਰੋਧ-ਕਲੇਸ਼ ਹੋਲੀ।
ਰੱਬਾ ਖੇਡਣੀ ਆ ਜਾਇ ਹਿੰਦੀਆਂ ਨੂੰ,
ਜਿਵੇਂ ਖੇਡੀ ਸੀ ਮੇਰੇ ਦਸਮੇਸ਼ ਹੋਲੀ।

ਰੰਗੀ ਰੰਗ ਅੰਦਰ ਅਣਖ ਜਾਗ ਉੱਠੇ,
ਜੀਉਣ ਵਤਨ ਖ਼ਾਤਰ, ਮਰਨ ਵਤਨ ਖ਼ਾਤਰ।
ਲੋੜ ਪਵੇ ਜੇਕਰ, ਜਥੇਬੰਦ ਹੋ ਕੇ,
ਸਾਰੇ ਮੌਤ-ਲਾੜੀ ਵਰਨ ਵਤਨ ਖ਼ਾਤਰ।

ਹੋਲੀ ਖੇਡਣੇ ਦਾ ਜਦੋਂ ਸ਼ੌਕ ਚੜ੍ਹਿਆ,
ਬੜਾ ਹਰਖਿਆ ਗੁਜਰੀ ਦਾ ਚੰਦ ਦਿਲ ਤੋਂ।
ਪਹਿਲੇ ਪਹਿਲ ਹੋਲੀ ਕਿਵੇਂ ਖੇਡਣੀ ਹੈ,
ਸੋਚ ਸਮਝ ਹੋ ਗਿਆ ਅਨੰਦ ਦਿਲ ਤੋਂ।
ਉਨ੍ਹੇ ਛਤਰ ਸਿਰ ਦਾ, ਦਿੱਲੀ ਤੋਰ ਦਿੱਤਾ,
ਮੋਹ-ਮਮਤਾ ਦੀ ਤੋੜ ਤੰਦ ਦਿਲ ਤੋਂ।
ਨਵੇਂ ਰੰਗ 'ਤੇ ਢੰਗ ਦੀ ਇੱਕ ਹੋਲੀ,
ਕੀਤੀ ਖੇਡਣੀ ਉਨ੍ਹੇ ਪਸੰਦ ਦਿਲ ਤੋਂ।

ਏਨਾ ਜੋਸ਼ ਆਇਆ ਉਦ੍ਹੇ ਦਿਲ ਅੰਦਰ,
ਐਸਾ ਰੰਗ ਭਰਿਆ ਉਦ੍ਹੇ ਸ਼ੌਕ ਅੰਦਰ।
ਉਨ੍ਹੇ ਆਪਣੀ ਤੇਗ਼-ਬਹਾਦਰੀ ਦੀ,
ਹੋਲੀ ਖੇਡ ਲਈ ਚਾਂਦਨੀ ਚੌਕ ਅੰਦਰ।

ਹੋਰ ਤਰ੍ਹਾਂ ਫਿਰ ਹੋਰ ਹੀ ਰੰਗ ਅੰਦਰ,
ਨਵਾਂ ਨਵਾਂ ਚਲਾ ਦਿੱਤਾ ਦੌਰ ਉਸ ਨੇ।
ਬੱਦਲ ਜ਼ੁਲਮ ਚੜ੍ਹਿਆ ਵੇਖ ਆਜਜ਼ਾਂ 'ਤੇ,
ਝੱਟ ਆਪਣੇ ਬਦਲ ਲਏ ਤੌਰ ਉਸ ਨੇ।

ਖੇਡੀ ਜਿਹੀ ਹੋਲੀ, ਘੋਲੀ ਪ੍ਰੀਤ ਦਿਲ ਦੀ,
ਦੁਨੀਆਂ ਕਰ ਦਿੱਤੀ ਡੌਰ-ਭੌਰ ਉਸ ਨੇ।
ਲੂੰ ਲੂੰ ਪਿਆ ਇਤਿਹਾਸ ਦਾ ਦੱਸਦਾ ਹੈ,
ਹੋਲੀ ਖੇਡੀ ਸੀ ਕਦੇ ਚਮਕੌਰ ਉਸ ਨੇ।

ਪਾ ਕੇ ਪੁੱਤਰਾਂ ਦਾ ਲਹੂ ਹਿੰਦ ਉੱਤੇ,
ਉਨ੍ਹੇ ਸਾਲੂ ਆਜ਼ਾਦੀ ਦਾ ਰੰਗਿਆ ਸੀ।
ਹੋ ਕੇ ਆਪ ਨਿਪੁੱਤਰਾ, ਮੁਸਕਰਾਇਆ,
ਐਪਰ ਭਲਾ ਉਸ ਹਿੰਦ ਦਾ ਮੰਗਿਆ ਸੀ।

ਤੀਜੀ ਵਾਰ ਹੋਲੀ ਜਿਹੜੀ ਓਸ ਖੇਡੀ,
ਡਿੱਠੀ ਜੱਗ, ਡਿੱਠੀ ਸੂਰਜ ਚੰਦ ਦੋਹਾਂ।
ਰਤ ਆਪਣੀ ਡੋਲ੍ਹ ਕੇ ਮੌਤ ਉੱਤੇ,
ਜਦੋਂ ਰਲ ਸੁਣੀਏ ਸੀ ਛੰਦ ਦੋਹਾਂ।
ਗਾਰਾ ਦੋਹਾਂ 'ਤੇ ਸੁਟਿਆ ਗੀਦੀਆ ਜੇ,
ਨੀਹਾਂ ਵਿੱਚ ਪੜ੍ਹਾਇਆ ਅਨੰਦ ਦੋਹਾਂ।
ਹੋਲੀ ਉਹ ਵੀ ਮੇਰੇ ਦਸਮੇਸ਼ ਦੀ ਸੀ,
ਖੇਡੀ ਖ਼ੂਨ ਵਿੱਚ ਜਿਹੜੀ ਸਰਹੰਦ ਦੋਹਾਂ।

ਰੰਗੀ ਹੋਈ ਉਸ ਹੋਲੀ ਦੇ ਰੰਗ ਅੰਦਰ,
ਅਜੇ ਕੰਧ ਸਰਹੰਦ ਦੀ ਦੱਸਦੀ ਹੈ।
ਆਸ਼ਕ ਦੇਸ਼ ਦੇ ਖੇਡਦੇ ਇਉਂ ਹੋਲੀ,
ਅਣਖ ਜਿਨ੍ਹਾਂ ਦੇ ਦਿਲਾਂ ਵਿੱਚ ਵੱਸਦੀ ਹੈ।

ਆ ਓ ਵਤਨ ਦੇ ਆਸ਼ਕਾ ਜੋਸ਼ ਅੰਦਰ,
ਏਸੇ ਤਰ੍ਹਾਂ ਦੀ ਖੇਡ ਹੁਸੀਨ ਹੋਲੀ।
ਗੰਦ ਮੰਦ ਦੀ ਅਤੇ ਨਹੀਂ ਕਾਲਖਾਂ ਦੀ,
ਵਤਨ-ਪ੍ਰੇਮ ਹੈ ਤੇਰੀ ਰੰਗੀਨ ਹੋਲੀ।
ਵਤਨ-ਵੈਰੀਆਂ ਨੂੰ ਭਾਜੜ ਪਾ ਦੇਵੇ,
ਐਸੀ ਬੀਰਤਾ ਦੇ ਦੱਸੇ ਸੀਨ ਹੋਲੀ।
ਹੋਲੀ ਖੇਡ ਐਸੀ ਰਣ-ਮੈਦਾਨ ਅੰਦਰ,
ਖੇਡੇ ਖ਼ੂਨ ਦੀ ਫੇਰ ਨਾ ਚੀਨ ਹੋਲੀ।

ਤੈਨੂੰ ਤੇਰੇ ਦਸਮੇਸ਼ ਨੇ ਦੱਸਿਆ ਹੈ,
ਜੀਵੇਂ ਇਸ ਤਰ੍ਹਾਂ ਹੋਲੀ ਮਨਾਈਦੀ ਹੈ।
'ਤੀਰ' ਵਤਨ ਉੱਤੇ ਜਦੋਂ ਬਣੇ ਭੀੜਾ,
ਤਦੋਂ ਵਾਰ ਕੁਰਬਾਨੀ ਦੀ ਗਾਈਦੀ ਹੈ।



# 47.

# ਇਕ ਗੁਜਰੀ

ਇੱਕ ਗੁਜਰੀ ਕੌਮ ਦੀ, ਕਲਿਆਨ ਕਰ ਕੇ ਟੁਰ ਗਈ।
ਕੋਲ ਜੋ ਕੁਝ ਸੀ ਉਦ੍ਹੇ, ਕੁਰਬਾਨ ਕਰ ਕੇ ਟੁਰ ਗਈ।

ਸੀ ਅਨੋਖੀ ਗੁੱਜਰੀ, ਉਹ ਦੁੱਧ ਨਹੀਂ ਸੀ ਵੇਚਦੀ।
ਮਾਸ ਚਰਬੀ ਹੱਡੀਆਂ, ਸਭ ਦਾਨ ਕਰ ਕੇ ਟੁਰ ਗਈ।

ਅਮਰ-ਵਰ ਜੋ ਮੰਗਿਆ, ਭਾਨੀ ਨੇ ਜੋਤੀ ਅਮਰ ਤੋਂ,
ਸਫ਼ਲ ਕਰ ਵਰਦਾਨ ਉਹ, ਪਰਵਾਨ ਕਰ ਕੇ ਟੁਰ ਗਈ।

ਦੋ ਉਦ੍ਹੇ ਚਾਨਣ ਦੇ ਚਾਨਣ, ਰੰਗ ਗਏ ਚਮਕੌਰ ਨੂੰ।
ਆਪ ਉਹ ਗੰਗਾ ਦਾ ਇਉਂ ਇਸ਼ਨਾਨ ਕਰ ਕੇ ਟੁਰ ਗਈ।

ਅਮਰ ਕੰਧ ਇੱਕ ਦੇ ਗਈ, ਚਿਣਵਾ ਕੇ ਪੁੱਤਰ ਪੁੱਤ ਦੇ।
ਜ਼ੁਲਮ-ਗੜ੍ਹ ਸਰਹੰਦ ਨੂੰ, ਸ਼ਮਸ਼ਾਨ ਕਰ ਕੇ ਟੁਰ ਗਈ।

ਖੇਡ ਗਈ ਉਹ ਜਾਨ 'ਤੇ, ਸਿਰ ਦੇ ਛਤਰ ਦੇ ਵਾਂਗਰਾਂ।
ਕੌਮ ਨੂੰ ਦੇ ਕੇ ਬਲੀ, ਬਲਵਾਨ ਕਰ ਕੇ ਟੁਰ ਗਈ।

ਭੰਨ ਕੇ ਸਿਰ ਜ਼ੁਲਮ ਦੇ, ਉਹ ਬਿਰਧ ਦੇਹ ਦਾ ਠੀਕਰਾ,
ਜ਼ੁਲਮ ਨੂੰ ਜ਼ਾਲਮ ਨੂੰ ਵੀ, ਹੈਰਾਨ ਕਰ ਕੇ ਟੁਰ ਗਈ।

ਆਪ ਠੰਢੇ ਬੁਰਜ ਅੰਦਰ, ਨਿੱਘ ਵੰਡਦੀ ਠਰ ਗਈ।
ਜਾਨ ਦੇ ਕੇ ਜ਼ੁਲਮ ਨੂੰ, ਬੇ-ਜਾਨ ਕਰ ਕੇ ਟੁਰ ਗਈ।

ਖ਼ੂਨ ਦੇ ਗਈ ਆਪਣਾ, ਗੋਬਿੰਦ ਜਿੰਦ ਦੀ ਜਿੰਦ ਨੂੰ।
ਤੇ ਨ-ਮੌਤੀ ਮੌਤ ਦਾ, ਸਨਮਾਨ ਕਰ ਕੇ ਟੁਰ ਗਈ।

ਵੇਖਣਾ ਗੋਬਿੰਦ ਵੀ ਗੁਜ਼ਰੇਗਾ, ਗੁਜਰੀ ਵਾਂਗ ਹੀ,
ਜਾਣ ਲੱਗਿਆਂ ਬੁਰਜ ਤੋਂ, ਐਲਾਨ ਕਰ ਕੇ ਟੁਰ ਗਈ।

'ਤੀਰ' ਜੋ ਗੁਜਰੀ ਤੇ ਗੁਜਰੀ, ਕਲਮ ਕਹਿ ਸਕਦੀ ਨਹੀਂ,
ਗੁਜਰ ਗਈ ਗੁਜਰੀ ਜਿਵੇਂ, ਗੁਜਰਾਨ ਕਰ ਕੇ ਟੁਰ ਗਈ।



## 48.

# ਰਵੀਦਾਸ ਨੂੰ ਸ਼ਰਧਾਂਜਲੀ

ਜਿਸ ਥਾਂ ਪੰਡਤਾਈ ਪੰਡਤ ਦੀ,
ਆਕੜ ਵਿੱਚ ਬਣ ਬਣ ਬਹਿੰਦੀ ਹੈ।
ਸ਼ਿਵ-ਪੁਰੀ ਉਹੋ ਛੁਹ ਚਰਨ ਜਿਦ੍ਹੇ,
ਗਾ ਗਾ ਕੇ ਗੰਗਾ ਵਹਿੰਦੀ ਹੈ।

ਜਿਸ ਕਾਂਸ਼ੀ ਦੇ ਕਲਵੱਤਰ ਦੀ,
ਜੱਗ ਜੁੜ ਜੁੜ ਚਰਚਾ ਕਰਦਾ ਹੈ।
ਵੇਦਾਂ ਦੀ ਵਿੱਦਿਆ ਜਿਸਦੀ ਦਾ,
ਕੁੱਲ ਆਲਮ ਪਾਣੀ ਭਰਦਾ ਹੈ।

ਉਸ ਕਾਂਸ਼ੀ ਅੰਦਰ ਕਿਸੇ ਸਮੇਂ,
ਨਿੱਤ ਤੇਰੀ ਚਰਚਾ ਚੱਲਦੀ ਸੀ।
ਅੱਗੇ ਤੇਰੀ ਉੱਚ ਕਰਣੀ ਦੇ,
ਨਾ ਦਾਲ ਕਿਸੇ ਦੀ ਗੱਲ਼ਦੀ ਸੀ।

ਰਵੀ ਦਾਸ ਸਦਾਉਂਦਾ ਤੂੰ ਸੈਂ ਪਰ,
ਰਵੀ ਦਿਲ ਤੋਂ ਹੈਸੀ ਦਾਸ ਤੇਰਾ।
ਲੱਖ ਚੰਦਰਮਾਂ ਲੱਖ ਸੂਰਜਾਂ ਤੋਂ,
ਵਧ ਕੇ ਚਮਕੇ ਇਤਿਹਾਸ ਤੇਰਾ।

ਭਾਵੇਂ ਤੂੰ ਰਾਹ ਵਿੱਚ ਬੈਠਾ ਹੀ,
ਲੋਕਾਂ ਦੀਆਂ ਜੁੱਤੀਆਂ ਗੰਢਦਾ ਸੈਂ।
ਪਰ ਭਰੇ ਭੰਡਾਰੇ ਦਿਲ ਦੇ 'ਚੋਂ,
ਦਿਨ ਰਾਤੀਂ ਮੁਕਤੀ ਵੰਡਦਾ ਸੈਂ।

ਗੰਗਾ ਵੀ ਤੇਰੀ ਕਰਣੀ ਦਾ,
ਨਿਤ ਦਿਲ ਤੋਂ ਆਦਰ ਕਰਦੀ ਰਹੀ।
ਡੁੱਬਦੇ ਰਹੇ ਫੁੱਲ ਬ੍ਰਾਹਮਣ ਦੇ,
ਪਰ ਸਿਲਾ ਤੇਰੀ ਰਜ ਤਰਦੀ ਰਹੀ।

ਬਾਹਮਣ ਦੇ ਹੱਥੋਂ ਬਾਂਹ ਕੱਢ ਕੇ,
ਗੰਗਾ ਨੇ ਫੜਿਆ ਹੀਰਾ ਨਾ।
ਪਰ ਤੇਰਾ ਘੱਲਿਆ ਪ੍ਰੀਤਾਂ ਦਾ,
ਭੁਲ ਸੱਕੀ ਦਿਲੋਂ ਕਸੀਰਾ ਨਾ।

ਗਾ ਗਾ ਕੇ ਗੰਗਾ ਕਹਿੰਦੀ ਹੈ,
ਮੈਂ ਰੱਬ-ਭਗਤਾਂ 'ਤੇ ਮਰਦੀ ਹਾਂ।
ਜੱਗ ਤੋਂ ਪੂਜਾ ਕਰਵਾਉਂਦੀ ਹਾਂ,
ਭਗਤਾਂ ਦੀ ਪੂਜਾ ਕਰਦੀ ਹਾਂ।

ਬਾਹਮਣ ਦੀ ਆਕੜ ਚੁਭਦੀ ਹੈ,
ਭਾਉਂਦੀ ਨਹੀਂ, ਮੈਨੂੰ 'ਤੀਰ' ਦਿਲੋਂ।
ਰਵੀਦਾਸ ਕਬੀਰ ਦੀ ਨਿਮਰਤਾ,
ਨੈਣਾਂ ਦਾ ਸਮਝਾਂ ਨੀਰ ਦਿਲੋਂ।

ਸਹੁੰ ਮੈਨੂੰ ਉੱਚੀ ਪਦਵੀ ਦੀ,
ਮੈਂ ਸੱਚ ਸੁਧਾ ਇਹ ਕਹਿੰਦੀ ਹਾਂ।
ਲੈ ਨੀਰ ਭਗਤ ਦੇ ਨੈਣਾਂ 'ਚੋਂ,
ਮੈਂ ਗੰਗਾ ਬਣ ਬਣ ਵਹਿੰਦੀ ਹਾਂ।

ਰਵੀਦਾਸ ਤੇਰੀ ਉੱਚ ਕਰਨੀ ਦਾ,
ਜਲਵਾ ਹੀ ਨਵਾਂ ਨਿਰਾਲਾ ਹੈ।
ਚਿਹਰੇ ਵਿੱਚ ਲੱਖਾਂ ਸੂਰਜ ਹਨ,
ਗਲ਼ ਵਿੱਚ ਗੰਗਾ ਦੀ ਮਾਲਾ ਹੈ।

ਰੰਬ ਰੰਬੀ ਮਨ ਨੂੰ ਸਾਫ਼ ਕਰੇ,
ਤੇ ਆਰ ਪਾਟ ਗਏ ਸੀਉਂਦੀ ਹੈ।
ਮੋਇਆਂ ਵਿੱਚ ਮੁਕਤੀ ਵੰਡਦੀ ਜੋ,
ਨਾਂ ਜਪ ਜਪ ਗੰਗਾ ਜੀਉਂਦੀ ਹੈ।

ਤੂੰ ਦੱਸਿਆ ਭੇਦ ਬ੍ਰਾਹਮਣ ਨੂੰ,
ਬਾਹਮਣ 'ਤੇ ਹੀ ਰੱਬ ਡੁਲ੍ਹਦਾ ਨਹੀਂ।
ਉਹ ਦਿਲ ਵਿੱਚ ਉਸ ਨੂੰ ਰੱਖਦਾ ਹੈ,
ਜੋ ਦਿਲ ਤੋਂ ਉਸ ਨੂੰ ਭੁੱਲਦਾ ਨਹੀਂ।

ਭਾਵੇਂ ਖਚਰੀ ਪੰਡਤਾਈ ਨੇ,
ਗੁੰਮ ਸੁੰਮ ਰੱਖਿਆ ਇਤਿਹਾਸ ਤੇਰਾ।
ਪਰ ਤਾਂ ਵੀ ਚੰਨ ਹੋ ਚਮਕ ਰਿਹਾ,
ਨੂਰੀ ਨਾਵਾਂ ਰਵੀਦਾਸ ਤੇਰਾ।

ਅਨੁਮਾਨਾਂ ਤੋਂ ਪਿਆ ਦਿੱਸਦਾ ਹੈ,
ਯੁਗ ਨਾਂ ਤੇਰਾ ਚਮਕਾਵੇਗਾ।
ਸਭ ਦੁਨੀਆਂ ਤੈਨੂੰ ਪੂਜੇਗੀ,
ਜੱਗ ਕਰਨੀ ਤੇਰੀ ਗਾਵੇਗਾ।

## 49.

# ਨਲੂਏ ਤੋਂ ਮੰਗ

ਪਏ ਪੂਜਦੇ ਸਾਂ ਅਮਨ ਦੇਵਤੇ ਨੂੰ,
ਅਚਨਚੇਤ ਤਲਵਾਰ ਦੀ ਲੋੜ ਪੈ ਗਈ।
ਜਿਹੜਾ ਦਲਾਂ ਨੂੰ ਦਿਲਬਰੀ ਦਿਲੋਂ ਦੇਵੇ,
ਐਸੇ ਸਿਪਾਹ-ਸਲਾਰ ਦੀ ਲੋੜ ਪੈ ਗਈ।
ਜਿੱਤ ਜਿਸ ਦੇ ਘੋੜੇ ਦੇ ਪੈਰ ਪੂਜੇ,
ਐਸੇ ਸ਼ਾਹ-ਸਵਾਰ ਦੀ ਲੋੜ ਪੈ ਗਈ।
ਸਾਨੂੰ ਫੇਰ ਵੰਗਾਰਿਆ ਦੁਸ਼ਮਣਾਂ ਨੇ,
ਸਾਨੂੰ ਫੇਰ ਵੰਗਾਰ ਦੀ ਲੋੜ ਪੈ ਗਈ।

ਓ ਜਮਰੌਦ ਵਿੱਚ ਸੁੱਤਿਆ! ਦੇਸ਼-ਦਰਦਾ!
ਨਾਲ ਦਿਲ ਦੇ ਸੁਣੀਂ ਆਵਾਜ਼ ਸਾਡੀ।
ਰਲਕੇ ਰੋਲਣਾ ਚਾਹੁੰਦੇ ਦੋ ਦੂਤੀ,
ਅਣਖ-ਆਣ ਸਾਡੀ, ਇੱਜ਼ਤ-ਲਾਜ ਸਾਡੀ।

ਘੂਕ ਸੁੱਤਿਆ! ਜਾਗਣਾ ਨਹੀਂ ਜੇ ਤੂੰ,
ਸੁੱਤਾ ਰਹੁ, ਐਪਰ ਦੇ ਦੇ ਜਾਗ ਸਾਨੂੰ।
ਅਸੀਂ ਜ਼ਿੰਦਗੀ ਲੱਭੀਏ ਮੌਤ 'ਚੋਂ ਵੀ,
ਲਾ ਦੇ ਆਪਣੀ ਲਗਨ ਦੀ ਲਾਗ ਸਾਨੂੰ।
ਦਿਲ ਦਾ ਜੋਸ਼ ਦੇ, ਰਾਜਸੀ ਹੋਸ਼ ਦੇ ਦੇ,
ਕਰ ਦੇ ਵੈਰੀਆਂ ਲਈ ਕਾਲੇ ਨਾਗ ਸਾਨੂੰ।
ਦੇ ਅਸੀਸ ਅੱਜ ਗੜ੍ਹੀ ਜਮਰੌਦ ਵਿੱਚੋਂ,
ਕਾਇਰ-ਪੁਣੇ ਦਾ ਲੱਗੇ ਨਾ ਦਾਗ ਸਾਨੂੰ।

ਸਾਡੇ ਹਰ ਜਰਨੈਲ ਦੀ ਰੂਹ ਬਣ ਜਾ,
ਸਾਨੂੰ ਹੋਰ ਨਾ ਕੋਈ ਵੀ ਥੋੜ ਜਾਪੇ।
ਦੂਤੀ-ਦਲਾਂ ਦਾ ਟਾਕਰਾ ਕਰਨ ਖ਼ਾਤਰ,
ਤੇਰੇ ਜਿਹੇ ਜਰਨੈਲ ਦੀ ਲੋੜ ਜਾਪੇ।

ਸਾਡੇ ਦਿਲਾਂ ਅੰਦਰ ਦਿਲ 'ਚੋਂ ਦਿਲ ਪਾ ਦੇ,
ਸਾਡੀ ਜਾਨ ਵਿੱਚ ਜਾਨ 'ਚੋਂ ਜਾਨ ਪਾ ਦੇ।
ਸਾਡੇ ਹੌਸਲੇ ਨੂੰ ਦੇ ਦੇ ਹੌਸਲਾ ਤੂੰ,
ਅਣਖ ਆਪਣੀ 'ਚੋਂ ਅਣਖ ਆਨ ਪਾ ਦੇ।

ਸਾਡੇ ਰੋਅਬ ਵਿੱਚ ਆਪਣਾ ਰੋਅਬ ਪਾ ਦੇ,
ਤੇ ਸਵੈਮਾਨ ਵਿੱਚੋਂ ਵੀ ਸਵੈਮਾਨ ਪਾ ਦੇ।
ਜਿਦ੍ਹੇ ਨਾਲ ਜਮਰੌਦ ਨੂੰ ਜਿੱਤਿਆ ਤੂੰ,
ਸਾਡੇ ਗਾਤਰੀਂ ਉਹੀ ਕਿਰਪਾਨ ਪਾ ਦੇ।

ਸਾਡੀ ਨਜ਼ਰ ਨੂੰ ਆਪਣੀ ਨਜ਼ਰ ਦੇ ਦੇ,
ਸੀਨਾ ਆਪਣੇ ਜਿਹਾ ਫ਼ੌਲਾਦ ਕਰ ਦੇ।
ਕਦੇ ਡੋਲੀਏ-ਡਿੱਗੀਏ ਥਿੜਕੀਏ ਨਾ,
ਪੱਕੀ ਦਿਲਾਂ ਦੀ ਐਸੀ ਬੁਨਿਆਦ ਕਰ ਦੇ।

ਸੱਤਿ ਆਪਣੇ 'ਚੋਂ ਦੇ ਦੇ ਸੱਤਿਆ ਤੂੰ,
ਕਦੇ ਕੌਲ ਕਰ ਕੇ ਪਿੱਛੇ ਹੱਟੀਏ ਨਾ।
ਸਾਡਾ ਆਖਿਆ ਪੱਥਰ 'ਤੇ ਲੀਕ ਹੋਵੇ,
ਵਾਂਙ ਹੋਛਿਆਂ ਥੁੱਕ ਕੇ ਚੱਟੀਏ ਨਾ।
ਆਗੂ ਅਮਲ ਦੀ ਦੌੜ ਵਿੱਚ ਸਦਾ ਰਹੀਏ,
ਹਿੰਮਤ ਹਾਰ ਸ਼ਰਮਿੰਦਗੀ ਖੱਟੀਏ ਨਾ।
ਕਰੀਏ ਫ਼ਤਹ ਜਾਂ ਮਰੀਏ ਮੈਦਾਨ ਅੰਦਰ,
ਰੱਸੇ ਰੇਤ ਦੇ ਰਾਤ ਦਿਨ ਵੱਟੀਏ ਨਾ।

ਜਦੋਂ ਪੰਥ ਜਾਂ ਦੇਸ 'ਤੇ ਬਣੇ ਭੀੜਾ,
ਇਕ-ਜਿੰਦ ਹੋਈਏ, ਇਕੋ-ਜਾਨ ਹੋਈਏ।
ਸਾਡੇ ਉੱਤੋਂ ਕੁਰਬਾਨੀ ਕੁਰਬਾਨ ਜਾਵੇ,
ਜਦੋਂ ਕੌਮ ਤੋਂ ਅਸੀਂ ਕੁਰਬਾਨ ਹੋਈਏ।

ਧੁੰਮਾਂ ਤੇਰੀਆਂ ਕਾਬਲ ਕਸ਼ਮੀਰ ਅੰਦਰ,
ਤੇਰੇ ਵੱਜਦੇ ਨੇ ਢੋਲ ਅਣਖੀਆ ਉਇ!
ਤੂੰ ਨਹੀਂ ਬੋਲਦਾ ਅੱਜ ਤਾਂ ਕੀ ਹੋਇਆ,
ਤੇਰੇ ਗੂੰਜਦੇ ਨੇ ਘੋਲ ਅਣਖੀਆ ਓਇ!
ਤੇਰੀ ਤੇਗ਼ ਦੀ ਮਾਰ ਕੀ ਕਿਸੇ ਸਹਿਣੀ,
ਤੇਰਾ ਜਿੱਤਦਾ ਘੋਲ ਅਣਖੀਆ ਉਇ!
ਤੂੰ ਨਹੀਂ ਆ ਸਕਦਾ ਤਾਂ ਉਡੀਕ ਰੱਖੀਂ,
ਆਣਾ ਅਸਾਂ ਤੇਰੇ ਕੋਲ ਅਣਖੀਆ ਓਇ!

ਵੇਲਾ ਆ ਰਿਹਾ ਹੈ, ਅਸੀਂ ਜਾਣਦੇ ਹਾਂ,
ਹਿੱਕਾਂ ਸਾਡੀਆਂ ਓਸ ਦਿਨ ਠਰਨੀਆਂ ਹਨ।
ਤੇਰੀ ਮੜ੍ਹੀ ਤੇ ਕਿਲ੍ਹੇ ਜਮਰੌਦ ਦੀਆਂ,
ਜਦੋਂ ਅਸਾਂ ਪਰਦੱਖਣਾਂ ਕਰਨੀਆਂ ਹਨ।

# 50.
# ਰਾਮਗੜ੍ਹੀਆ

ਸਿਦਕੀ, ਅਣਖ-ਪੁਤਲਾ, ਸੁੱਚੀ ਲਗਨ ਵਾਲਾ,
ਸ਼ਾਨ ਕੌਮ ਦੀ ਪੰਥਕ ਪਿਆਰ ਸੈਂ ਤੂੰ।
ਸਖੀ, ਸੂਰਮਾ, ਸਤਿਆਵਾਨ, ਸਿਰੜੀ,
ਮੁਹਰੀ ਦਲਾਂ ਦਾ, ਰਣ ਦਾ ਸ਼ਿੰਗਾਰ ਸੈਂ ਤੂੰ।
ਗ਼ੋਤੇ ਆਪਣੇ ਲਹੂ ਵਿੱਚ ਖਾਂਵਦਾ ਸੀ,
ਜਿਨੂੰ ਦੱਸਦਾ ਤੇਗ਼ ਦੀ ਧਾਰ ਸੈਂ ਤੂੰ।
ਮਾਨ ਤੋੜਦਾ ਰਿਹੋਂ ਤੂੰ ਮਾਨੀਆਂ ਦੇ,
ਲੜ ਕੇ ਮੌਤ ਨੂੰ ਵੀ ਲੈਂਦਾ ਮਾਰ ਸੈਂ ਤੂੰ।

ਜੀਵਨ ਮਰਨ ਹੈਸੀ ਤੇਰਾ ਕੌਮ ਖ਼ਾਤਰ,
ਕੌਮ ਲਈ ਡਟ ਕੇ ਲੜਨਾ ਸਿੱਖਿਆ ਤੂੰ।
ਤਿੱਖੀ ਤੇਗ਼ ਸੀ ਤਿੱਖਾ ਹਥਿਆਰ ਤੇਰਾ,
ਇਸ ਦੇ ਨਾਲ ਜੀਵਨ ਘੜਨਾ ਸਿੱਖਿਆ ਤੂੰ।

ਰੌਣਕ ਰਣਾਂ ਦੀ, ਸਿੱਖ ਸੈਂ ਸਤਿਗੁਰੂ ਦਾ,
ਰੱਤ ਦੇ ਸਾਗਰਾਂ ਦਾ, ਸੁਘੜ ਤਾਰੂ ਵੀ ਸੈਂ।
ਤੇਰੀ ਇੱਕੋ ਅਕਾਲ ਤੇ ਓਟ ਹੈਸੀ,
ਤਦੇ ਇੱਕ ਹੀ ਸੈਆਂ 'ਤੇ ਭਾਰੂ ਵੀ ਸੈਂ।
ਜੇ ਸੈਂ ਸੱਜਣਾ ਲਈ ਬਸੰਤ ਮਹਿਕੀ,
ਰਾਗ ਵੈਰੀਆਂ ਵਾਸਤੇ ਮਾਰੂ ਵੀ ਸੈਂ।
ਰਾਮ-ਰੌਣੀ ਉਸਾਰ ਕੇ ਦੱਸਿਆ ਤੂੰ,
ਕੌਮੀ ਕਾਮਿਆ! ਕੌਮ-ਉਸਾਰੂ ਵੀ ਸੈਂ।

ਰਾਜ-ਨੀਤ ਦਾ ਗੁਰੂ ਸੈਂ ਸ਼ੇਰ ਮਰਦਾ,
ਧਰਮ ਕਰਮ ਦੇ ਵਿੱਚ ਪਰਵਾਨ ਸੈਂ ਤੂੰ।
ਰਾਤੀਂ ਆਰਤੀ ਕਰੇ ਅਸਮਾਨ ਤੇਰੀ,
ਕਿਉਂਕਿ ਕੌਮ ਦਾ ਹੀ ਆਸਮਾਨ ਸੈਂ ਤੂੰ।

ਜੱਸਾ ਸਿੰਘ ਤੂੰ ਸੈਂ, ਜੱਸਾ ਸਿੰਘ ਉਹ ਸੀ,
ਐਪਰ ਨਾਲ ਤੇਰੇ ਉਸ ਦੀ ਖ਼ਾਰ ਹੈਸੀ।
ਤੂੰ ਸੈਂ ਰਾਮਗੜ੍ਹੀਆ, ਆਹਲੂਵਾਲੀਆ ਉਹ,
ਕੀਤਾ ਓਸ ਨੇ ਤੇਰੇ 'ਤੇ ਵਾਰ ਹੈ ਸੀ।

ਤੇਰੇ ਸਾਹਮਣੇ ਪਰ ਆਹਲੂਵਾਲੀਆ ਉਹ,
ਪੁੱਜਾ ਜਦੋਂ ਹੋ ਕੇ ਗ੍ਰਿਫ਼ਤਾਰ ਹੈਸੀ।
ਤੂੰ ਸਰਨਾਵੀਆਂ ਆਖ ਕੇ ਬਖ਼ਸ਼ ਦਿੱਤਾ,
ਤੇਰਾ ਇਤਨਾ ਦਿਲ ਉਦਾਰ ਹੈਸੀ।

ਤੇਰਾ ਲੋਹਾ ਬਹਾਦਰਾਂ ਮੰਨਿਆ ਹੈ,
ਫੜ ਕੇ ਲੱਕ ਅਬਦਾਲੀ ਦਾ ਤੋੜਿਆ ਤੂੰ।
ਮੁੜ ਕੇ ਮੂੰਹ ਉਸ ਹਿੰਦ ਵੱਲ ਨਹੀਂ ਕੀਤਾ,
ਜਦੋਂ ਮੂੰਹ ਉਸ ਦਾ ਲੜ ਕੇ ਮੋੜਿਆ ਤੂੰ।

ਸੈਂ ਤੂੰ ਰਾਮਗੜ੍ਹ ਤੋਂ ਬਣਿਓਂ ਰਾਮਗੜ੍ਹੀਆ,
ਕੀਤੇ ਤੂੰਹੈਂ ਤਰਖਾਣ ਸਭ ਰਾਮਗੜ੍ਹੀਏ।
ਤੇਰੀ ਕੀਰਤੀ ਦੀ ਐਸੀ ਲਾਗ ਲੱਗੀ,
ਹੋ ਗਏ ਕੌਮ ਦਾ ਮਾਣ ਸਭ ਰਾਮਗੜ੍ਹੀਏ।
ਦੇਸ਼ ਕੌਮ ਨੂੰ ਕਿਵੇਂ ਉਸਾਰਨਾ ਹੈ,
ਗਏ ਹੁਨਰ ਪਛਾਣ ਸਭ ਰਾਮਗੜ੍ਹੀਏ।
ਲਗਨ ਲਾਲੋ ਦੀ, ਜੱਸੇ ਦੀ ਜੁਗਤ ਲੈ ਕੇ,
ਲਗ ਪਏ ਕੌਮ ਉਚਿਆਣ ਸਭ ਰਾਮਗੜ੍ਹੀਏ।

ਤੇਰੀ ਤੇਗ ਨੂੰ ਸਿਮਰ ਸਵੇਰ ਵੇਲੇ,
ਹੈਣ ਗੁਰੂ-ਬਾਣੀ ਪੜ੍ਹਦੇ ਰਾਮਗੜ੍ਹੀਏ।
ਲਾਲੀ ਲਾਲੋ ਦੀ ਕਿਰਤ ਦੀ ਪੂਜ ਦਿਨ ਨੂੰ,
ਕਿਸਮਤ ਕੌਮ ਦੀ ਹਨ ਘੜਦੇ ਰਾਮਗੜ੍ਹੀਏ।

ਜੱਸਾ ਸਿੰਘ ਹੋ ਕੇ ਜੱਸ ਖੱਟਿਆ ਤੂੰ,
ਸਾਨੂੰ ਆਪਣੇ ਜੱਸ ਦਾ ਰੰਗ ਦੇ ਜਾ।
ਅੰਗ-ਪਾਲ ਤੂੰ ਪੰਥ ਦਾ ਰਿਹੋਂ ਪੂਰਾ,
ਅੰਗ ਪਾਲਣੇ ਦਾ ਪੰਥਕ ਅੰਗ ਦੇ ਜਾ।
ਦਿਲੋਂ ਮਨੋਂ ਸਤਿਸੰਗ ਦਾ ਰਿਹੋਂ ਭੌਰਾ,
ਭੌਰਾ, ਆਪਣੀ ਰੂਹ ਦਾ ਸੰਗ ਦੇ ਜਾ।
ਰੂਹ ਆਪਣੀ ਫੂਕ ਜਾ ਕੌਮ ਅੰਦਰ,
ਅਣਖ ਆਪਣੀ ਦੇ ਅਣਖੀ ਡੰਗ ਦੇ ਜਾ।

ਬੀਤੇ ਸਮੇਂ ਦੇ ਸੂਰਿਆ ਬਾਦਸ਼ਾਹਾ,
ਤੈਥੋਂ ਕੌਮ ਬਹਾਦਰੀ ਮੰਗਦੀ ਹੈ।
ਕਿਉਂਕਿ ਚੀਨ ਅਤੇ ਪਾਕਿਸਤਾਨ ਦੋਹਾਂ,
ਸਾਡੇ ਨਾਲ ਧਾਰੀ ਨੀਤ ਜੰਗ ਦੀ ਹੈ।



## 51.

# ਬਸੰਤ

ਸਖੀਓ ! ਅੱਜ ਘਰ ਆ ਗਿਆ, ਇੱਕ ਕਮਲੀ ਦਾ ਕੰਤ।
ਰੋਮ ਰੋਮ ਜੋ ਰਚ ਰਿਹਾ, ਕਰਨ-ਹਾਰ ਗੁਣਵੰਤ।
ਜਿਸ ਦੀ ਮਹਿਕੀ ਚਾਨਣੀ, ਮਾਣਨ ਸਭ ਜੀ-ਜੰਤ।
ਜੋ ਹੁਸਨਾਂ ਦਾ ਹੁਸਨ ਹੈ, ਅਲਖ ਅਨਾਦ ਅਨੰਤ।
ਕੋਈ ਸਮਝ ਨਾ ਸਕਿਆ, ਆਦਿ ਜਿਦ੍ਹਾ ਤੇ ਅੰਤ।
ਜਿਸ ਨੂੰ ਪੂਜਨ ਕੁਦਰਤਾਂ, ਜਿਸ ਨੂੰ ਸਿਮਰਨ ਸੰਤ।
ਮਨ ਤਨ ਭਰਿਆ ਖੇੜਿਆਂ, ਛਬੀਆਂ ਗਾਵਣ ਛੰਤ।
'ਮਾਹਾ ਮਾਹ ਮੁਮਾਰਖੀ, ਚੜ੍ਹਿਆ ਸਦਾ ਬਸੰਤੁ।'

ਸਈਓ! ਮੋਈਆਂ ਪਤਝੜਾਂ, ਖਾ ਖੇੜੇ ਦੀ ਮਾਰ।
ਹਾਰ-ਸ਼ਿੰਗਾਰਾਂ ਦੀ ਭਰੀ, ਆ ਗਈ ਅਮਰ-ਬਹਾਰ।
ਮਨ-ਮੰਦਰ ਵਿੱਚ ਛਾ ਗਈ, ਮਾਹੀ ਦੀ ਮਹਿਕਾਰ।
ਏਸ ਮਹਿਕ ਤੋਂ ਮਹਿਕ ਪਏ, ਫੁੱਲ ਗੁਰੂ ਅਵਤਾਰ।
ਏਸੇ ਅਮਰ ਸੁਗੰਧੀਓਂ, ਮਹਿਕੇ ਅਮਰ-ਪਿਆਰ।
ਇਸ ਦੀ ਰੰਗਲੀ ਰੂਹ ਵਿੱਚੋਂ, ਉਗਮਣ ਸੈ ਸੰਸਾਰ।
ਇਹ ਭਗਤਾਂ ਦੀ ਲੋਚਨਾ, ਬਣ ਆਈ ਭਗਵੰਤ।
ਬਿਰਹਾ ਦਾ ਬਸ-ਅੰਤ ਹੈ, ਸਈਓ ਸਦਾ-ਬਸੰਤ।
ਖਿੜੀਆਂ ਅੱਜ ਉਦਾਸੀਆਂ, ਪਾ ਕੇ ਨਵੀਂ ਪੁਸ਼ਾਕ।
ਆਈ ਘੜੀ ਸੁਲੱਖਣੀ, ਗਏ ਸਮੇਂ ਗ਼ਮਨਾਕ।
ਸਈਓ, ਅੱਜ ਤੋਂ ਨਾ ਰਹੀ, ਦਰ ਦੂਜੇ ਦੀ ਝਾਕ।
ਸਿਕਦੇ ਨੈਣਾਂ ਪਾ ਲਿਆ, ਸੁਰਮਾ ਦਰ ਦੀ ਖ਼ਾਕ।
ਹੁਣ ਇਹੋ ਹੈ ਕਾਮਨਾ, ਮੁੜ ਨਾ ਮਿਲੇ ਤਲਾਕ।
ਗੁਟਕਣ ਕੰਤਾਂ ਵਾਲੀਆਂ, ਰੁਲ ਰੁਲ ਮਰਨ ਬੇ-ਬਾਕ।
'ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ'।
'ਇਹ ਤ੍ਰੈ ਭੈਣੇ ਵੇਸ ਕਰਿ,' ਫਿਰ ਹੈ ਸਦਾ ਬਸੰਤ।

ਆਓ ਸਹੀਓ ਰੱਲ ਕੇ, ਇਉਂ ਕਰੀਏ ਅਰਦਾਸ :
"ਸੁਣ ਵੇ ਕੰਤ ਸੁਹੇਲਿਆ! ਪੂਰੀਂ ਸਭ ਦੀ ਆਸ।

ਰੂਹਾਂ ਰੰਗ ਦੇ ਸਾਡੀਆਂ, ਕਰ ਰੂਹਾਂ ਵਿੱਚ ਵਾਸ।
ਲੂੰ ਲੂੰ ਤੈਨੂੰ ਸਿਮਰੇ, ਬਿਰਥਾ ਜਾਇ ਨਾ ਸਾਸ।
ਸਾਡੇ ਦਿਲੋਂ ਦਵੈਤ ਦਾ, ਦਾਤਾ ਕਰ ਦੇ ਨਾਸ।
ਪਲਟ ਜਾਇ ਇਹ ਜ਼ਿੰਦਗੀ, ਪਲਟ ਜਾਇ ਇਤਿਹਾਸ।
ਖੇੜਾ ਸਰਬ-ਪਿਆਰ ਦਾ, ਮਰੇ ਨਾ ਦਿਲੋਂ ਕਦੰਤ।
ਹੋਈਏ ਸਦਾ ਸੁਹਾਗਣਾਂ, ਮਹਿਕੇ ਸਦਾ ਬਸੰਤ।"



## 52.

# ਜੀਵਨ-ਸਾਥੀ ਦੀ ਸਾਂਝ

ਸੁਹਾਣੀ ਸਾਂਝ ਸਾਥੀ ਦੀ, ਸਦਾ ਸਤਿਕਾਰ ਮੰਗਦੀ ਹੈ।
ਇਹ ਜਿੱਤ ਮੰਗਦੀ ਹੈ ਜੀਵਨ ਦੀ, ਤੇ ਜਿੱਤ ਦਾ ਹਾਰ ਮੰਗਦੀ ਹੈ।

ਮੁਹੱਬਤ ਦੀ ਕਿਆਰੀ ਇਹ, ਭਰੀ ਫੁੱਲਾਂ ਤੇ ਕਲੀਆਂ ਦੀ,
ਇਸ਼ਕ ਦੀ ਲਪਟ ਮੰਗਦੀ ਹੈ, ਇਸ਼ਕ-ਮਹਿਕਾਰ ਮੰਗਦੀ ਹੈ।

ਇਦ੍ਹੇ ਵਿੱਚ ਦਰਦ ਹੈ ਦਿਲ ਦਾ, ਇਹ ਦੋ ਰੂਹਾਂ ਦਾ ਹੈ ਏਕਾ,
ਦਿਲਾਂ ਦੋਹਾਂ ਦੀ ਸੁਰ ਹੋਈ, ਇਹ ਸੁਰ ਤੇ ਤਾਰ ਮੰਗਦੀ ਹੈ।

ਖਿੜੇ ਰਹਿਣਾ, ਖਿੜਾ ਰੱਖਣਾ, ਖਿੰਡਾਣਾ ਖਿੜਖਿੜਾ ਖੇੜਾ,
ਖਿੜਾਉਣ ਵਾਸਤੇ ਆਪਾ, ਖਿੜੀ ਗੁਲਜ਼ਾਰ ਮੰਗਦੀ ਹੈ।

ਇਸ਼ਕ ਆਬਿ-ਹਯਾਤੀ ਹੈ, ਅਮਰ ਕਰਦਾ ਜੋ ਰੂਹਾਂ ਨੂੰ,
ਅੰਮ੍ਰਿਤਾ ਵਾਸਤੇ ਜ਼ਿੰਦਗੀ, ਉਹ ਅੰਮ੍ਰਿਤ-ਧਾਰ ਮੰਗਦੀ ਹੈ।

ਨਾ ਦੁੱਖ ਦੇਣਾ, ਨਾ ਸੁੱਖ ਮੰਗਣਾ, ਹਾਂ ਸੁਖ ਦੇਣਾ ਤੇ ਦੁਖ ਮੰਗਣਾ,
ਦਿਲੋਂ ਬਲੀਦਾਨ ਦਾ ਪੂਰਾ ਦਿਲੀ ਇਕਰਾਰ ਮੰਗਦੀ ਹੈ।

ਤੜਫ ਸਾਥੀ ਦੀ ਸਾਥੀ ਲਈ, ਲਗਨ ਦਿਲ ਦੀ ਸਦਾ ਦਿਲ ਤੋਂ,
ਦਿਲੀ ਦਰਦਾਂ ਦਾ ਹੈ ਦਾਰੂ, ਦਿਲੋਂ ਦਿਲਦਾਰ ਮੰਗਦੀ ਹੈ।

ਜਿਦ੍ਹੇ ਵਿੱਚ ਵੇਖ ਕੇ ਜੀਣਾ, ਜਿਦ੍ਹੇ ਵਿੱਚ ਵੇਖ ਕੇ ਮਰਨਾ,
ਇਹ ਉਸ ਵਸਤੀ ਦੀ ਵਾਸਣ ਹੈ, ਇਹ ਉਹ ਸੰਸਾਰ ਮੰਗਦੀ ਹੈ।

ਇਦ੍ਹਾ ਕਾਇਆ ਹੀ ਕੱਪੜਾ ਹੈ, ਦਰਦ ਦਾ ਗੀਤ ਗਹਿਣਾ ਹੈ,
ਸਿਦਕ-ਸੁਰਮਾ ਇਹ ਪਾਉਂਦੀ ਹੈ, ਤੇ ਸਿੱਕ ਸ਼ਿੰਗਾਰ ਮੰਗਦੀ ਹੈ।

ਨਾ ਦੋ ਰੂਹਾਂ, ਨਾ ਦੋ ਦਿਲ ਹੀ, ਨਾ ਦੋ ਰੰਗਣਾ, ਨਾ ਦੋ ਰੀਝਾਂ,
ਦੂਈ ਤੋਂ ਦੂਰ ਰਹਿ ਰਹਿ ਕੇ, ਇਹ ਅੱਖੀਆਂ ਚਾਰ ਮੰਗਦੀ ਹੈ।

ਸੁਹਾਣੀ ਸਾਂਝ ਜੀਵਨ ਦੀ, ਉਡਣ ਡੋਲਣ ਤੋਂ ਡਰਦੀ ਹੈ,
ਤਦੇ ਜਿੰਦ ਦੇ ਬਚਾ ਖ਼ਾਤਰ, ਫ਼ਰਜ਼ ਦਾ ਭਾਰ ਮੰਗਦੀ ਹੈ।

ਗ਼ਰਜ਼ ਦੀ ਸੇਜ 'ਤੇ ਸੌਣਾ, ਜੋ ਮੰਗਦੀ ਹੈ ਮੁਹੱਬਤ ਤੋਂ,
ਉਹ ਫੁੱਲ ਕਲੀਆਂ ਦੀ ਥਾਂ ਸਮਝੋ, ਨਿਰੇ ਅੰਗਿਆਰ ਮੰਗਦੀ ਹੈ।

ਨਹੀਂ ਉਹ ਕੰਤ ਵੀ ਕਾਮਲ, ਨਹੀਂ ਉਹ ਨਾਰ ਵੀ ਨੂਰੀ,
ਜੇ ਉਹ ਮੰਗਦਾ ਹੈ ਮਾਇਆ ਜਾਂ, ਉਹ ਧਨ ਹਰ ਵਾਰ ਮੰਗਦੀ ਹੈ।

ਦਿਲਾਂ ਦਾ ਵਣਜ ਹੈ ਇਹ ਤਾਂ, ਰੂਹ ਦੀ ਰਾਗਣੀ ਅਜ਼ਲੀ,
ਇਹ ਦੀਪਕ ਰਾਗ ਨਹੀਂ ਮੰਗਦੀ, ਸਦਾ ਮਲਹਾਰ ਮੰਗਦੀ ਹੈ।

ਓ ਜੀਵਨ-ਸਾਥੀਓ ਸਮਝੋ, ਨਿਸ਼ਾਨਾ ਸਾਂਝ ਦਾ ਸਾਂਝਾ,
ਇਹ ਫੁੱਲ ਹੈ ਮਹਿਕਦੇ ਮੰਗਦੀ, ਨਾ ਚੁਭਵੇਂ ਖ਼ਾਰ ਮੰਗਦੀ ਹੈ।

ਨਿਸ਼ਾਨਾ ਜੇ ਰਹੇ ਸਾਹਵੇਂ, ਨਿਸ਼ਾਨਾ 'ਤੀਰ' ਢੂੰਡ ਲੈਂਦਾ,
ਸਜਨ ਸਾਂਝੇ ਨਿਸ਼ਾਨੇ ਦੀ, ਇਹ ਜ਼ਿੰਦਗੀ ਸਾਰ ਮੰਗਦੀ ਹੈ।

◎

## 53.

# ਗ਼ਜ਼ਲ

ਗੁਰੂ ਨਾਨਕ ਮੇਰੀ ਨਈਆ, ਭੰਵਰ ਤੋਂ ਪਾਰ ਕਰ ਦੇ ਤੂੰ।
ਬਖ਼ਸ਼ ਦਾਤਾ ਬਖ਼ਸ਼ ਮੈਨੂੰ, ਇਉਂ ਸੁਖਿਆਰ ਕਰ ਦੇ ਤੂੰ।

ਮੇਰੀ ਰੂਹ ਨੂੰ ਮਿਲੇ ਦਾਤਾ, ਗ਼ਿਜ਼ਾ ਤੇਰੀ ਮੁਹੱਬਤ ਦੀ।
ਮੇਰੇ 'ਤੇ ਆਪਣੇ ਦਿਲ ਦੀ, ਇਕੋ ਈ ਤਾਰ ਕਰ ਦੇ ਤੂੰ।

ਚਰਨ-ਧੂੜੀ ਬਖ਼ਸ਼ ਮੈਨੂੰ, ਮੈਂ ਨੈਣੀ ਪਾ ਲਵਾਂ ਸੁਰਮਾ।
ਮੇਰੇ ਦਿਲ 'ਚੋਂ ਇਉਂ ਦਾਤਾ, ਦਫ਼ਾ ਅੰਧਕਾਰ ਕਰ ਦੇ ਤੂੰ।

ਇਹ ਮੈਂ-ਮੇਰੀ ਮਿਟੇ ਮੇਰੀ, ਮੈਂ ਤੂੰ-ਤੂੰ ਰੂਪ ਹੋ ਜਾਵਾਂ।
ਦਇਆ ਕਰ, ਆਪਣੇ ਆਪੇ ਦੀ, ਦੁਖੀ ਨੂੰ ਸਾਰ ਕਰ ਦੇ ਤੂੰ।

ਪੁਰਬ ਤੇਰਾ ਸਫ਼ਲ ਹੋਵੇ, ਜੇ ਮੈਨੂੰ ਲਾ ਲਏਂ ਚਰਨੀਂ।
ਮੈਂ ਮਰ ਕੇ ਜੀ ਪਵਾਂ ਜਗ 'ਤੇ, ਅਜਿਹਾ ਵਾਰ ਕਰ ਦੇ ਤੂੰ।



## 54.

# ਨਾਨਕੀ ਦਾ ਵੀਰ

ਡਾਢਾ ਸੋਹਣਾ ਭੈਣ ਨਾਨਕੀ ਦਾ ਵੀਰ ਨੀ ਸਈਓ।
ਰੱਬ ਵਾਂਗਰਾਂ ਏ ਉਹਦੀ ਤਸਵੀਰ ਨੀ ਸਈਓ।
ਡਾਢਾ ਸੋਹਣਾ......

ਤਨ ਮਨ ਠਾਰੇ ਸਖੀਓ ਦੀਦਾਰ ਓਸ ਦਾ।
ਬਦੋ ਬਦੀ ਖਿੱਚ ਬੰਨ੍ਹਦਾ ਪਿਆਰ ਓਸ ਦਾ।
ਦਿਲ ਵਿਨ੍ਹਦੇ ਨੇ ਬੋਲ ਉਹਦੇ 'ਤੀਰ' ਨੀ ਸਈਓ।
ਡਾਢਾ ਸੋਹਣਾ......

ਨੀ ਉਹ ਬੋਲਦਾ ਤਾਂ ਦਿਲਾਂ ਵਿੱਚ ਸ਼ਹਿਦ ਘੋਲਦਾ।
ਨੀ ਉਹ ਫੁੱਲ ਕੇਰਦਾ ਨੀ ਸੁੱਚੇ ਮੋਤੀ ਰੋਲਦਾ।
ਨਾਲੇ ਪਾਤਸ਼ਾਹ ਤੇ ਨਾਲੇ ਹੈ ਫ਼ਕੀਰ ਨੀ ਸਈਓ।
ਡਾਢਾ ਸੋਹਣਾ......

ਨੀ ਉਹ ਭੈਣ ਜਿਸ ਵੀਰ ਦਾ, ਉਹ ਭੈਣ ਧੰਨ ਨੀ।
ਜਿਹੜੇ ਦੀਦ ਉਹਦਾ ਪਾਂਵਦੇ ਉਹ ਨੈਣ ਧੰਨ ਨੀ।
ਹੈ ਉਹ ਤੋੜਦਾ ਚੁਰਾਸੀ ਦੇ ਜ਼ੰਜੀਰ ਨੀ ਸਈਓ।
ਡਾਢਾ ਸੋਹਣਾ......

ਸਈਓ! ਉਹਦੇ ਨਾਲ ਅਸੀਂ ਵੀ ਪ੍ਰੀਤ ਪਾਵੀਏ।
ਉਹਦੀ ਪ੍ਰੀਤ ਪਾਲੀਏ ਤੇ ਉਹਦੇ ਗੀਤ ਗਾਵੀਏ।
ਸਾਡੀ ਪਲਟੇ ਉਹ ਲੇਖਾਂ ਦੀ ਲਕੀਰ ਨੀ ਸਈਓ।
ਡਾਢਾ ਸੋਹਣਾ......



## 55.

# ਸੇਵਕ ਦੀ ਸੇਵਾ

ਪਾਣੀ ਢੋਣ ਦੀ ਸਤਿਗੁਰਾਂ ਕਾਰ ਸੌਂਪੀ,
ਸਿਦਕ ਨਾਲ ਢੋਵੇ ਅਮਰਦਾਸ ਪਾਣੀ।
ਪਾਣੀ-ਪ੍ਰੇਮ ਵਗਦਾ ਨੈਣਾਂ ਵਿੱਚ ਤੱਕ ਕੇ,
ਅਮਰਦਾਸ ਨੂੰ ਦਏ ਬਿਆਸ ਪਾਣੀ।
ਪਾਣੀ ਏਸ ਪਦਵੀ ਗੁਰੂ ਆਪਣੇ ਦੀ,
ਲਿਖੇ ਇਸ ਤਰ੍ਹਾਂ ਰੋਜ਼ ਇਤਿਹਾਸ ਪਾਣੀ।
ਵੇਖੋ! ਸਿਦਕ ਤੇ ਪ੍ਰੇਮ ਦੀ ਛੋਹ ਲੈ ਕੇ,
ਕਿਵੇਂ ਬਣ ਗਿਆ ਪ੍ਰੇਮ ਦੀ ਰਾਸ ਪਾਣੀ।
ਅਮਰਦਾਸ ਜੱਗ 'ਤੇ ਅਮਰ ਹੋਣ ਖ਼ਾਤਰ,
ਪਾਣੀ ਭਰਨ ਲੱਗਾ, ਪਾਣੀ ਢੋਣ ਲੱਗਾ।
ਚਰਨ ਧੋ ਧੋ ਆਪਣੇ ਸਤਿਗੁਰਾਂ ਦੇ,
ਦਾਗ ਆਪਣੇ ਰਿਦ੍ਹੇ ਦੇ ਧੋਣ ਲੱਗਾ।
ਅੰਗਦ ਸਤਿਗੁਰੂ ਦੀ ਜਿਹੜੀ ਪ੍ਰੇਮ-ਮਾਲਾ,
ਰੂਹ ਨੂੰ ਓਸ ਦੇ ਵਿੱਚ ਪਰੋਣ ਲੱਗਾ।
ਪ੍ਰੇਮ ਵਿੱਚ ਅੰਗਦ ਨਾਨਕ ਰੂਪ ਹੋਇਆ,
ਅੰਗਦ ਰੂਪ ਤੀਜਾ ਅਮਰ ਹੋਣ ਲੱਗਾ।
ਗਾਗਰ ਸੀਸ ਤੇ ਪ੍ਰੇਮ ਵਿੱਚ ਲੀਨ ਹੋਇਆ,
ਵਗਣ ਨੈਣ ਪਾਣੀ ਲੈਣ ਧਾਈ ਜਾਂਦਾ।
ਟੁਰੇ ਪਿੱਠ ਪਰਨੇ ਗੁਰੂ ਮੁੱਖ ਧਰ ਕੇ,
ਗੁਰੂ ਰੂਪ ਹੋਇਆ, ਗੁਰੂ ਗਾਈ ਜਾਂਦਾ।
ਏਧਰ ਗੁਰੂ ਨੂੰ ਸਿੱਖ ਧਿਆਈ ਪਿਆ,
ਉਧਰ ਸਿੱਖ ਨੂੰ ਗੁਰੂ ਧਿਆਈ ਜਾਂਦਾ।
ਦੋਹਾਂ ਦਿਲਾਂ ਅੰਦਰ ਸਦਾ ਰਹਿਣ ਵਾਲੀ,
ਰੱਬੀ ਜੋਤ ਪ੍ਰੇਮ ਜਗਾਈ ਜਾਂਦਾ।
ਪਾਣੀ ਲੈ ਕੇ ਪਰਤਿਆ ਗੁਰੂ-ਭੌਰਾ,
ਕਾਲੀ ਰਾਤ ਅਨ੍ਹੇਰ ਗੁਬਾਰ ਦੀ ਹੈ।
ਰਾਹੋਂ ਖੁੰਝਿਆ ਤੇ ਖੱਡੀ ਵਿੱਚ ਢੱਠਾ,
ਮੂੰਹ ਤੋਂ ਨਿਕਲੀ ਸਦ ਕਰਤਾਰ ਦੀ ਹੈ।

ਖੜਕ ਸੁਣ ਜੁਲਾਹੇ ਜਾਂ ਪੁੱਛ ਕੀਤੀ,
'ਬੋਲੀ' ਇਉਂ ਜੁਲਾਹੀ ਚਾ ਮਾਰਦੀ ਹੈ।
ਡਿੱਗੀ 'ਅਮਰੂ ਨਿਥਾਵੇਂ' ਦੀ ਦੇਹ ਬੁੱਢੀ,
ਸੁੱਧ ਬੁੱਧ ਨਾ ਜਿਨ੍ਹੂੰ ਪਰਵਾਰ ਦੀ ਹੈ।
ਸੂਰਜ ਚੜ੍ਹਦਿਆਂ ਈ ਜਾਗੀ ਕੁੱਲ ਦੁਨੀਆਂ,
ਅਮਰ ਦਾਸ ਦੇ ਵੀ ਜਾਗੇ ਭਾਗ ਵੇਖੋ।
ਸੱਚੇ ਪਾਤਸ਼ਾਹ ਨੇ ਕੋਲ ਸੱਦ ਲੀਤਾ,
ਲਾਈ ਆਪਣੀ ਜੋਤ ਦੀ ਜਾਗ ਵੇਖੋ।
ਗੱਦੀ ਆਪਣੀ ਉੱਤੇ ਬਿਠਾਲ ਦਿੱਤਾ,
ਅਮਰਦਾਸ ਦੇ ਈ ਗਾਵੇ ਰਾਗ ਵੇਖੋ।
ਪੀ ਪੀ ਪ੍ਰੇਮ ਦਾ ਨਿਤਰਿਆ ਸ਼ੁੱਧ ਪਾਣੀ,
ਹੋਰ ਖਿੜ ਪਿਆ ਨਾਨਕੀ ਬਾਗ਼ ਵੇਖੋ।
ਮੱਥਾ ਟੇਕ ਕੇ ਆਖਦੇ ਗੁਰੂ ਅੰਗਦ,
ਅਮਰ ਦੇਵ ਹੈ ਮਾਣ ਨਿਮਾਣਿਆਂ ਦਾ।
ਇਹੋ ਓਟ ਹੈ ਇੱਕ ਨਿਓਟਿਆਂ ਦੀ,
ਸੱਚਾ ਤਾਣ ਹੈ ਇਹੋ ਨਿਤਾਣਿਆਂ ਦਾ।
ਸਾਰੇ ਜੱਗ ਦਾ ਇਹ ਪ੍ਰੇਮ-ਆਸਰਾ ਹੈ,
ਜਾਣੇ ਭੇਦ ਕੀ ਦਿਲ ਅੰਜਾਣਿਆਂ ਦਾ।
'ਤੀਰ' ਗੁਰੂ ਈ ਜੱਗ 'ਤੇ ਜਾਣਦਾ ਏ,
ਭੇਦ ਆਪਣੇ ਚੋਜਾਂ ਤੇ ਭਾਣਿਆਂ ਦਾ।



## 56.

# ਚੁਬਾਰੇ ਦੀ ਇੱਟ

ਆਇਆ ਚੰਦੂ ਦੀਵਾਨ ਦਾ ਇੱਕ ਲਾਗੀ,
ਪੰਚਮ ਸਤਿਗੁਰੂ ਜੀ ਦੇ ਦਰਬਾਰ ਅੰਦਰ।
ਲਾਲ ਹਰਿ ਗੋਬਿੰਦ ਜੀ ਖੇਡ ਰਹੇ ਸੀ,
ਬਾਲਪਨ ਦੀ ਮੌਜ ਬਹਾਰ ਅੰਦਰ।
ਸੂਰਜ ਕਈ ਸੀ ਆਪ ਦੀ ਨਿਗ੍ਹਾ ਅੰਦਰ,
ਸੈਆਂ ਚੰਨ ਸਨ ਨੂਰੀ ਨੁਹਾਰ ਅੰਦਰ।
ਪ੍ਰੇਮ-ਵਸ ਹੋਇਆ ਲਾਗੀ ਵੇਖਦੇ ਹੀ,
ਬੈਠਾ ਤਕਦਿਆਂ ਧਾਰਨਾ ਧਾਰ ਅੰਦਰ।
ਹੱਥ ਜੋੜ ਸਤਿਗੁਰਾਂ ਨੂੰ ਅਰਜ਼ ਕਰਦਾ,
ਸਾਕ ਚੰਦੂ ਦਾ ਕਰੋ ਪਰਵਾਨ ਦਾਤਾ।
ਆਪ ਰੂਪ ਭਗਵਾਨ ਸਿਰੋਮਣੀ ਓ,
ਉਹ ਵੀ ਹੈਣ ਜੇ ਉੱਘੇ ਦੀਵਾਨ ਦਾਤਾ।
ਪੁੱਤਰ ਆਪ ਦਾ ਚੰਦ ਹੈ ਚੌਧਵੀਂ ਦਾ,
ਧੀ ਓਸ ਦੀ ਰੂਪ ਦੀ ਖਾਨ ਦਾਤਾ।
ਪਾਲੋ ਪ੍ਰੇਮ ਇਹ ਤੁਸੀਂ ਤਾਂ ਖੁਸ਼ੀ ਮੈਨੂੰ,
ਦੁਹਾਂ ਘਰਾਂ ਤੋਂ ਮਿਲੇਗਾ ਮਾਨ ਦਾਤਾ।
ਜਾਣੀ-ਜਾਣ ਜੀ ਨੇ ਗੱਲ ਮੰਨ ਲੀਤੀ,
ਲਾਗੀ ਦੱਸਿਆ ਜਾ ਦੀਵਾਨ ਤਾਈਂ।
ਸੁਣ ਕੇ ਬੋਲਿਆ ਮਾਣ ਦੇ ਨਾਲ ਚੰਦੂ,
ਓ ਤੂੰ ਰੋਲ ਆਇਓਂ ਮੇਰੀ ਸ਼ਾਨ ਤਾਈਂ।
ਪਾਂਧਾ ਭੋਲਿਆ ਸਮਝ ਨਾ ਸੱਕਿਓਂ ਤੂੰ,
ਮੇਰੇ ਬਹੁਤ ਉੱਚੇ ਖ਼ਾਨਦਾਨ ਤਾਈਂ।
ਇੱਟ ਮਹਿਲ ਦੀ ਮੋਰੀ ਨੂੰ ਲਾ ਆਇਓਂ,
ਕੀ ਮੈਂ ਦਿਆਂਗਾ ਮੂੰਹ ਜਹਾਨ ਤਾਈਂ।
ਸਿੱਖਾਂ ਸੇਵਕਾਂ ਪਾਸ ਇਹ ਗੱਲ ਪਹੁੰਚੀ,
ਇਹ ਕਬੋਲ ਨਾ ਉਨ੍ਹਾਂ ਸਹਾਰਿਆ ਜੇ।
ਲਿੱਖ ਘਲਿਆ ਗੁਰਾਂ ਨੂੰ ਸ਼ਹਿਨਸ਼ਾਹ ਜੀ,
ਚੰਦੂ ਬਹੁਤ ਹੀ ਗਿਆ ਹੰਕਾਰਿਆ ਜੇ।

ਮੋਗੀ ਆਪ ਦੀ ਸ਼ਾਨ ਨੂੰ ਦੱਸਦਾ ਏ,
ਮਹਿਲ ਆਪਣੇ ਆਪ ਨੂੰ ਧਾਰਿਆ ਜੇ।
ਸਾਡਾ ਪ੍ਰੇਮ ਜੇ ਹੈ ਪ੍ਰਵਾਨ ਗੁਰੂ ਜੀ,
ਲੈਣਾ ਸਾਕ ਨਾ, ਸਗੋਂ ਦੁਰਕਾਰਿਆ ਜੇ।
ਜਾਣੀ-ਜਾਣ ਨੇ ਆਖਿਆ "ਸੰਗਤਾਂ ਦਾ,
ਬਚਨ ਪਾਲਣਾ ਏਂ ਅਸਾਂ ਜੱਗ ਅੰਦਰ।
ਸ਼ਾਂਤ ਰਹਾਂਗੇ, ਸਹਾਂਗੇ ਦੁੱਖ ਸਾਰੇ,
ਭਾਵੇਂ ਪਏ ਸੜਨਾ ਸਾਨੂੰ ਅੱਗ ਅੰਦਰ।
ਅਸਾਂ ਆਪਣਾ ਲਾਲ ਰਲਾਵਣਾ ਨਹੀਂ,
ਮਾਣ-ਮੱਤਿਆਂ ਦੇ ਝੂਠੇ ਨੱਗ ਅੰਦਰ।
ਦੁੱਖ ਝਾਗਣਾ, ਪਾਲਣਾ ਪ੍ਰੇਮ ਸੱਚਾ,
ਲੱਗਣ ਦਾਗ਼ ਨਹੀਂ ਦੇਵਣਾ ਜੱਗ ਅੰਦਰ।"



## 57.

# ਪੈਰ-ਪਿਆਦਾ

ਵੇਖੋ ਅੱਖੀਓ ਰੱਜ ਕੇ ਵੇਖ ਲੌ ਨੀ,
ਦੇਸ਼-ਭਗਤ ਦਸਮੇਸ਼ ਔਹ ਜਾ ਰਿਹਾ ਹੈ।
ਨਜ਼ਰ ਆਂਵਦੇ ਨਾ ਸੀਸ ਤਾਜ ਕਲਗੀ,
ਨਾ ਹੀ ਹੱਥ 'ਤੇ ਬਾਜ ਸੁਹਾ ਰਿਹਾ ਹੈ।
ਕੋਈ ਟਹਿਲੀਆ ਮੂਲ ਨਾ ਨਾਲ ਜਾਪੇ,
ਸਿਰ 'ਤੇ ਚੌਰ ਨਾ ਕੋਈ ਝੁਲਾ ਰਿਹਾ ਹੈ।
ਤਾਂ ਵੀ ਦਿੱਲ ਅੰਦਰ ਦੇਸ਼-ਪ੍ਰੇਮ ਲੈ ਕੇ,
ਗੀਤ ਗਾ ਰਿਹਾ, ਪੰਧ ਮੁਕਾ ਰਿਹਾ ਹੈ।
ਪਾਟੇ ਕੱਪੜੇ ਤੇ, ਚਰਨੋਂ ਲਹੂ ਸਿੰਮੇ,
ਸਨੱਧ-ਬਧ ਤਾਂ ਵੀ ਸੂਰਬੀਰ ਤੱਕ ਲੌ।
ਐਹੋ ਜਿਹੀ ਨਹੀਂ ਫੇਰ ਨਸੀਬ ਹੋਣੀ,
ਦੇਸ਼-ਦਰਦ ਦੀ ਰੱਜ ਤਸਵੀਰ ਤੱਕ ਲੌ।
ਜਿਸ ਦੀ ਚਰਨ-ਧੂੜੀ ਅੰਦਰ ਰਾਜ ਲੱਖਾਂ,
ਨੀ ਉਹ ਵਤਨ ਦਾ ਸੱਚਾ ਫ਼ਕੀਰ ਤੱਕ ਲੌ।
ਕਾਲੀ ਰਾਤ ਅੰਦਰ ਚਾਨਣ ਗੁਜਰੀ ਦਾ,
ਪਲਟ ਦੇਸ਼ ਦੀ ਰਿਹਾ ਤਕਦੀਰ ਤੱਕ ਲੌ।
ਇਸਦੇ ਰਾਹਾਂ 'ਤੇ ਅਖੀਓ ਵਿੱਛ ਜਾਓ,
ਇਸ ਨੂੰ ਅੱਖੀਆਂ ਵਿੱਚ ਬਿਠਾ ਲਵੋ ਨੀ।
ਫੱਟਾਂ ਇਸਦਿਆਂ 'ਤੇ ਹੰਝੂ ਮਲ੍ਹਮ ਲਾਓ,
ਇਹਦੀ ਪੰਧ ਦੀ ਪੀੜ ਹਟਾ ਲਵੋ ਨੀ।
ਭਾਗਾਂ ਨਾਲ ਹੈ ਜੇ ਸਮਾਂ ਹੱਥ ਆਇਆ,
ਅੱਜ ਰੱਜ ਕੇ ਸੇਵ ਕਮਾ ਲਵੋ ਨੀ।
ਅੱਜ ਪੈਰ-ਪਿਆਦਾ ਹੈ ਪ੍ਰੇਮ-ਪੁਤਲਾ,
ਜੋੜਾ ਆਪਣੇ ਨੈਣ ਬਣਾ ਲਵੋ ਨੀ।
ਚਰਨ-ਦਾਸੀਆਂ ਬਣੋ ਜੇ ਏਸ ਦੀਆਂ,
ਚਰਨ ਛੋਹ ਪਾ ਕੇ ਅੱਖੋ ਠਰੋਗੀਆਂ।
ਅੰਮ੍ਰਿਤ-ਸਰ ਬਣ ਕੇ ਉਛਲ ਪਵੋਗੀਆਂ,
ਦਰਸ਼ਨ ਸਦਾ ਦਸਮੇਸ਼ ਦੇ ਕਰੋਗੀਆਂ।



# 58.

# ਭਾਈ ਦਿਆਲਾ

ਅੱਖਾਂ ਵਾਲਿਓ! ਵੇਖ ਲੌ ਅੱਜ ਅੱਖੀਂ,
ਅਲੌਕਾਰ ਇੱਕ ਗੁਫ਼ਾ ਸੁਹਾ ਰਹੀ ਹੈ।
ਸਾਧੂ ਮੂਰਤੀ ਇੱਕ 'ਪ੍ਰੇਮ ਕੁੱਠੀ',
ਬੈਠੀ ਓਸ ਅੰਦਰ ਨਿਗ੍ਹਾ ਆ ਰਹੀ ਹੈ।
ਅੱਖਾਂ ਮੀਟੀਆਂ ਮਗਨ ਧਿਆਨ ਅੰਦਰ,
ਪ੍ਰਭੂ ਆਪਣੇ ਤਾਈਂ ਧਿਆ ਰਹੀ ਹੈ।
ਹੈ ਅਸਚਰਜ ਵੇਖਣ ਸੁਣਨ ਵਾਲਿਆਂ ਨੂੰ,
ਏਸ ਗੁਫ਼ਾ ਦੀ ਸਮਝ ਨਾ ਆ ਰਹੀ ਹੈ।
ਸਾਧੂ ਸਿੱਖ, 'ਦਿਆਲਾ' ਹੈ ਨਾਮ ਇਸ ਦਾ,
ਦੇਗ਼ ਉਬਲਦੀ ਹੈ ਗੁਫ਼ਾ ਬਣੀ ਦੇਖੋ।
ਇਦ੍ਹੇ ਵਿੱਚ ਸਮਾਧੀਆਂ ਲੱਗੀਆਂ ਹਨ,
ਪਈ ਪੱਕਦੀ ਹੈ ਪ੍ਰੇਮ-ਕਣੀ ਵੇਖੋ।
ਸਿਦਕਵਾਨ ਜਹਾਨ ਨੂੰ ਦੱਸਦਾ ਹੈ,
ਕਿਵੇਂ ਲੱਭਦੀ ਹੈ ਮੁਕਤ ਮਣੀ ਵੇਖੋ।
ਕਰ ਰਿਹਾ ਹੈ ਜ਼ੁਲਮ ਦੀ ਅੱਗ ਠੰਢੀ,
ਸਿੱਖ ਸਬਰ ਸੰਤੋਖ ਦਾ ਧਣੀ ਵੇਖੋ।
ਦੇਗ਼ ਉਬਲਦੀ ਪਾਂਵਦੀ ਪਈ ਛਾਲੇ,
ਤਾਂ ਵੀ ਤੱਕੋ ਪਰਵਾਹ ਨਾ ਕੱਖ ਇਸ ਨੂੰ।
ਤੱਤੀ ਹਵਾ ਨਹੀਂ ਲੱਗਦੀ ਅੱਗ ਅੰਦਰ,
ਹੋਈ ਹੋਈ ਏ ਸਾਈਂ ਦੀ ਰੱਖ ਇਸ ਨੂੰ।
ਬੈਠਾ ਵਾਂਗ ਹਿਮਾਲਾ ਅਡੋਲ ਹੋ ਕੇ,
ਲੱਗ ਰਿਹਾ ਹੈ ਸਿਦਕ ਦਾ ਪੱਖ ਇਸ ਨੂੰ।
ਪ੍ਰੇਮ-ਰੂਪ ਕੁਰਬਾਨੀ ਦਾ ਪਿਆ ਦੇਖੇ,
ਦਿਸੇ ਪੰਜਵਾਂ ਗੁਰੂ ਪਰਤੱਖ ਇਸ ਨੂੰ।



## 59.

# ਬੰਦਾ ਬਹਾਦਰ

ਅੰਮ੍ਰਿਤ ਛਕ ਕੇ ਸੱਜ ਕੇ ਸਿੰਘ ਪੂਰਾ,
ਤੁਰਿਆ ਲੈ ਦਸਮੇਸ਼ ਤੋਂ ਤੀਰ ਬੰਦਾ।
ਇੱਟ ਇੱਟ ਸਰਹੰਦ ਦੀ ਉਖੜ ਡਿੱਗੀ,
ਲੜਿਆ ਖ਼ੁਣਸ ਖਾ ਕੇ ਜਦੋਂ ਬੀਰ-ਬੰਦਾ।
ਤੇਗ਼ ਮਾਰ ਮੈਦਾਨ ਵਿੱਚ ਵਾਂਗ ਮਰਦਾਂ,
ਉੱਘਾ ਖ਼ੂਬ ਹੋਇਆ ਸੂਰਬੀਰ ਬੰਦਾ।
ਕਾਬੂ ਆ ਗਿਆ ਹੋ ਗਿਆ ਅੰਤ ਕੈਦੀ,
ਦਿੱਲੀ ਭੇਜਿਆ ਗਿਆ ਅਖ਼ੀਰ ਬੰਦਾ।
ਦਿੱਲੀ ਵਿੱਚ ਕਤਲਾਮ ਅਰੰਭ ਹੋਈ,
ਸੂਰੇ ਸਿੱਖ ਵਾਰੋ-ਵਾਰੀ ਮਰਨ ਲੱਗੇ।
ਸਿਹਰੇ ਬੰਨ੍ਹ ਕੇ ਅਣਖ ਤੇ ਬੀਰਤਾ ਦੇ,
ਲਾੜੇ ਲਾੜੀ ਆਜ਼ਾਦੀ ਨੂੰ ਵਰਨ ਲੱਗੇ।
ਬੰਦਾ ਸਿੰਘ ਜੀ ਦੀ ਜਦੋਂ ਆਈ ਵਾਰੀ,
ਜ਼ਾਲਮ ਜ਼ੁਲਮ ਅਨੋਖੜਾ ਕਰਨ ਲੱਗੇ।
ਜਿਸ ਜ਼ੁਲਮ ਦੇ ਰਾਹ ਨਾ ਕੋਈ ਟੁਰਿਆ,
ਅੱਜ ਓਸ ਰਾਹੇ ਪੈਰ ਧਰਨ ਲੱਗੇ।
ਬੰਦਾ ਸਿੰਘ ਨੂੰ ਬੰਨ੍ਹ ਬਹਾਲਿਓ ਨੇ,
ਹੱਥ ਪੈਰ ਬੱਧੇ ਸੰਗਲ ਮਾਰ ਵੇਖੋ।
ਫੇਰ ਪਕੜ ਕੇ ਸਾਹਮਣੇ ਲੈ ਆਏ,
ਪੁੱਤਰ ਉਸ ਦਾ ਸਰੇ-ਬਾਜ਼ਾਰ ਵੇਖੋ।
ਚੀਰ ਫਾੜ ਕੇ ਉਸ ਦਾ ਦਿਲ ਕੱਢ ਕੇ,
ਨਵਾਂ ਇਹ ਕੀਤਾ ਅੱਤਿਆਚਾਰ ਵੇਖੋ।
ਬੰਦੇ ਬੀਰ ਦੇ ਮੂੰਹ ਵਿੱਚ ਤੁੰਨ ਦਿੱਤਾ,
ਐਪਰ ਸੂਰਮੇ ਸਿੱਖ ਦੀ ਕਾਰ ਵੇਖੋ।
ਮੂੰਹੋਂ ਬੋਲਿਆ ਨਾ, ਦਿਲੋਂ ਡੋਲਿਆ ਨਾ,
ਸਬਰ ਨਾਲ ਇਹ ਜ਼ੁਲਮ ਸਹਾਰ ਗਿਆ।

ਬੇੜੀ ਇਸ ਤਰ੍ਹਾਂ ਜ਼ੁਲਮ ਦੀ ਡੋਬ ਗਿਆ,
ਸਿੱਖੀ ਸਿਦਕ ਦੀ ਹੋਂਦ ਨੂੰ ਤਾਰ ਗਿਆ।
ਪੱਥਰ-ਚਿੱਤ ਜਲਾਦਾਂ ਨੇ ਕਤਲ ਕੀਤਾ,
ਬੰਦਾ ਗੁਰੂ ਦਾ ਗੁਰੂ-ਦਵਾਰ ਗਿਆ।
ਪ੍ਰੇਮ ਪਾਲ ਗਿਆ, ਘਾਲ ਘਾਲ ਗਿਆ,
ਸੁੱਚੀ ਕੀਰਤੀ ਛੱਡ ਸੰਸਾਰ ਗਿਆ।



60.

# ਸਿੰਘਣੀਆਂ ਦਾ ਸਿਦਕ

ਹੌਸਲਾ ਨਾ ਹਾਰਨਾ,
ਜ਼ੋਰ ਤਾਣ ਲਾਈ ਜਾ।
ਜਿੰਨਾ ਚਾਹੇਂ ਜ਼ਾਲਮਾ,
ਤੂੰ ਜ਼ੁਲਮ ਕਮਾਈ ਜਾ। ਹੌਸਲਾ...
ਕੋਹ ਕੇ ਸਾਡੇ ਹੋਣਹਾਰ,
ਗਲੀਂ ਸਾਡੇ ਪਾਏ ਹਾਰ,
ਹੋਰ ਵੀ ਜੋ ਵੱਸ ਤੇਰੇ,
ਤੀਰ ਤੁੱਕਾ ਲਾਈ ਜਾ,
ਰੱਤ ਤੂੰ ਵਹਾਈ ਜਾ। ਹੌਸਲਾ...
ਘੱਟ ਨਾ ਗੁਜ਼ਾਰ ਤੂੰ,
ਬੱਚੇ ਸਾਡੇ ਮਾਰ ਤੂੰ,
ਆਪੇ ਪੀਠਾ ਜਾਇੰਗਾ,
ਤੂੰ ਚੱਕੀਆਂ ਪਿਹਾਈ ਜਾ,
ਭੁੱਖੀਆਂ ਰਖਾਈ ਜਾ। ਹੌਸਲਾ...
ਵਾਰ ਦੇਣੀ ਜਾਨ ਵੀ,
ਪਿਆਰੀ ਸੰਤਾਨ ਵੀ,
ਸਿੱਖੀ ਅਸਾਂ ਪਾਲਣੀ,
ਤੂੰ ਫ਼ਰਜ਼ ਨਿਭਾਈ ਜਾ,
ਬੱਚੇ ਝਟਕਾਈ ਜਾ। ਹੌਸਲਾ...
ਗੁਰੂ ਸਾਡੇ ਅੰਗ ਸੰਗ,
ਜਿੱਤਣਾ ਇਹ ਅਸਾਂ ਜੰਗ,
ਏਸ ਘੜੀ ਏਸ ਥਾਵੇਂ,
ਭਾਵੇਂ ਕਹਿਰ ਢਾਈ ਜਾ,
ਕੁਹ ਕੁਹ ਭੋਰੇ ਪਾਈ ਜਾ। ਹੌਸਲਾ...



## 61.

# ਅੱਜ ਸ਼ੇਰਿ ਪੰਜਾਬ ਹੁੰਦਾ

ਜੀਉਂਦਾ ਅੱਜ ਜੇ ਸ਼ੇਰਿ ਪੰਜਾਬ ਹੁੰਦਾ,
ਨਾ ਪੰਜਾਬ ਦਾ ਇਸ ਤਰ੍ਹਾਂ ਹਾਲ ਹੁੰਦਾ।
ਲੁੱਟੇ ਜਾਂਵਦੇ ਅਸੀਂ ਨਾ ਦਿਨੇਂ ਦੀਵੀਂ,
ਸਾਡਾ ਮਾਲ ਨਾ ਚੋਰਾਂ ਦਾ ਮਾਲ ਹੁੰਦਾ।
ਨਲੂਆ ਸ਼ੇਰ ਜੇਕਰ ਉਸ ਦੇ ਨਾਲ ਹੁੰਦਾ,
ਜ਼ੁਲਮ ਕਦੇ ਵੀ ਨਾ ਸਾਡੇ ਨਾਲ ਹੁੰਦਾ।
ਸਾਡਾ ਪਾਤਸ਼ਾਹ ਹੋਂਵਦਾ ਅੱਜ ਜੇਕਰ,
ਦਾਤਾ-ਦੇਸ਼ ਨਾ ਕਦੇ ਕੰਗਾਲ ਹੁੰਦਾ।
ਜੇਕਰ ਤਖ਼ਤ 'ਤੇ ਅੱਜ ਰਣਜੀਤ ਹੁੰਦਾ,
ਉਹਦਾ ਸੁਘੜ ਫ਼ਕੀਰ ਵਜ਼ੀਰ ਹੁੰਦਾ।
ਸਾਂਝ ਪਈ ਰਹਿੰਦੀ ਪੱਕੀ ਦਿਲਾਂ ਅੰਦਰ,
ਨਾ ਪੰਜਾਬ ਏਦਾਂ ਲੀਰੋ ਲੀਰ ਹੁੰਦਾ।
ਫੂਲਾ ਸਿੰਘ ਜੇ ਤਖ਼ਤ ਅਕਾਲ ਉੱਤੇ,
ਜਥੇਦਾਰ ਹੁੰਦਾ, ਬੇ-ਨਜ਼ੀਰ ਹੁੰਦਾ।
ਪੰਥ ਪ੍ਰੇਮ ਅੰਦਰ ਖੰਡ-ਖੀਰ ਹੁੰਦਾ,
ਵੀਰ ਵੀਰ ਦੇ ਲਈ ਨਾ ਤੀਰ ਹੁੰਦਾ।
ਟੁਰ ਗਿਆ ਹੈ ਸ਼ੇਰੇ ਪੰਜਾਬ ਜਦ ਦਾ,
ਉਸ ਦੇ ਨਾਲ ਟੁਰ ਗਏ ਨੇ ਸੁੱਖ ਸਾਰੇ।
ਚੜ੍ਹ ਆਏ ਨੇ ਤਦੇ ਪੰਜਾਬ ਉੱਤੇ,
ਜੱਥੇ ਬੰਨ੍ਹ ਮੁਸੀਬਤਾਂ ਦੁੱਖ ਸਾਰੇ।
ਜਬ੍ਹਾ ਰੋਹਬ ਨਾ ਰਿਹਾ ਪੰਜਾਬੀਆਂ ਦਾ,
ਘੂਰਨ ਪਏ ਪੰਜਾਬ ਨੂੰ ਰੁੱਖ ਸਾਰੇ।
ਲਾਹੀ ਰੱਜ ਕੇ ਡੰਝ ਕੰਗਾਲੀਆਂ ਨੇ,
ਤਦੋ ਵਰਤ ਗਈ ਹੈ ਨੰਗ ਭੁੱਖ ਸਾਰੇ।
ਨਾ ਉਹ ਰਿਹਾ ਪੰਜਾਬ, ਨਾ ਪੁੱਤ ਇਹਦੇ,
ਨਾ ਆਜ਼ਾਦ ਰਹਿਣਾ, ਨਾ ਆਜ਼ਾਦ ਕਰਨਾ।
ਹੁਣ ਹੈ ਇਨ੍ਹਾਂ ਦਾ ਇਹ ਸੁਭਾ ਬਣਿਆ,
ਨਾ ਫ਼ਰਿਆਦ ਸੁਣਨੀ, ਨਾ ਫ਼ਰਿਆਦ ਕਰਨਾ।
ਹੁਣ ਤੇ ਲੜ ਭਿੜ ਕੇ ਖ਼ੂਬ ਸਿੱਖ ਗਏ ਨੇ,
ਇਹ ਬਰਬਾਦ ਹੋਣਾ ਤੇ ਬਰਬਾਦ ਕਰਨਾ।
ਪ੍ਰੇਮ ਘਟਿਆ ਵੇਖ ਪੰਜਾਬੀਆਂ ਦਾ,
ਪਿਆ 'ਤੀਰ' ਰਣਜੀਤ ਨੂੰ ਯਾਦ ਕਰਨਾ।



## 62.

# ਨੌਜਵਾਨ ਹਿੰਦੀ ਨੂੰ

ਪਰਵਾਨਾ ਬਣ ਕੇ ਦੱਸ ਤੂੰ, ਹਿੰਦੁਸਤਾਨ ਦਾ।
ਡੰਕਾ ਵਜਾ ਦੇ ਸ਼ੇਰਾ ਤੂੰ, ਭਾਰਤ ਦੀ ਸ਼ਾਨ ਦਾ।

ਭਾਰਤ ਲਈ ਸ਼ਹੀਦ ਜੇ, ਲੜਦਾ ਵੀ ਹੋ ਗਿਓਂ,
ਤਾਰਾ ਬਣੇਂਗਾ ਜਗਤ 'ਤੇ, ਫਿਰ ਆਸਮਾਨ ਦਾ।

ਓ ਨੌਜਵਾਨਾਂ ਅੱਖ ਹੈ, ਤੇਰੇ 'ਤੇ ਦੇਸ਼ ਦੀ,
ਰਾਖਾ ਹੈਂ ਦੇਸ਼ ਦਾ, ਅਤੇ ਕੌਮੀ ਨਿਸ਼ਾਨ ਦਾ।

ਸੂਰਾ ਹੈਂ, ਤੇਰੀ ਜਗ ਨੂੰ, ਪਤਾ ਬਹਾਦਰੀ,
ਪੂਰਾ ਹੈ ਤੂੰ ਜ਼ਬਾਨ ਦਾ, ਤੇ ਅਣਖ-ਆਨ ਦਾ।

ਜੋ ਦੇਸ਼ ਤੇਰੇ ਵੱਲ, ਲਾਲਚੀ ਹੋ ਮੂੰਹ ਕਰੇ,
ਮੂੰਹ ਫੇਰ ਦੇ ਤੂੰ ਅਣਖੀਆ, ਐਸੇ ਸ਼ੈਤਾਨ ਦਾ।

ਬਣਾ ਦੇ ਦੇਸ਼ ਆਪਣਾ, ਸੁਰਗਾ-ਪੁਰੀ ਜਿਹਾ,
ਭਾਰਤ ਸਦਾਵੇ ਜੱਗ 'ਤੇ, ਸੂਰਜ ਜਹਾਨ ਦਾ।

ਹੈ ਕੌਣ ਜੋ! ਲੋਹਾ ਲਏ, ਤੇਰੇ ਆ ਸਾਮ੍ਹਣੇ।
ਦੁਨੀਆਂ ਹੈ ਲੋਹਾ ਮੰਨਦੀ, ਹਿੰਦੀ ਜਵਾਨ ਦਾ।



## 63.

# ਦੇਸ਼-ਭਗਤ ਦਾ ਗੀਤ

ਮੈਂ ਦੇਸ਼ ਦਾ ਪੁਜਾਰੀ, ਠਾਕਰ ਹੈ ਦੇਸ਼ ਮੇਰਾ।
ਪੂਜਾਂ ਸਦਾ ਮੈਂ ਇਸ ਨੂੰ, ਇਹੋ ਭਜਨ ਬਥੇਰਾ।

ਮੇਰਾ ਇਹ ਜਨਮ-ਦਾਤਾ, ਇਸ ਦੀ ਮੈਂ ਗੋਦ ਮਾਣੀ।
ਏਸੇ ਦੀ ਦੇਹ ਦੀ ਮਿੱਟੀ, ਏਸੇ ਦਾ ਪੌਣ-ਪਾਣੀ।
ਇਸ 'ਤੇ ਅਨ੍ਹੇਰ ਛਾਇਆ, ਛਾ ਜਾਂਵਦਾ ਅਨ੍ਹੇਰਾ।
ਮੈਂ ਦੇਸ਼ ਦਾ ਪੁਜਾਰੀ, ਠਾਕਰ ਵਤਨ ਹੈ ਮੇਰਾ।

ਜੀਵਾਂਗਾ ਇਸ ਲਈ ਮੈਂ, ਏਸੇ ਲਈ ਮਰਾਂਗਾ।
ਇਸ ਨੂੰ ਬਚਾਣ ਖਾਤਰ, ਜੋ ਹੋ ਸਕੇਗਾ ਕਰਾਂਗਾ।
ਗ਼ੁਲਾਮੀਆਂ ਦਾ ਇਸ 'ਤੇ, ਦੇਣਾ ਲੱਗਣ ਨਾ ਡੇਰਾ।
ਮੈਂ ਦੇਸ਼ ਦਾ ਪੁਜਾਰੀ, ਠਾਕਰ ਹੈ ਦੇਸ਼ ਮੇਰਾ।

ਇਸ ਦੇ ਲਈ ਜੇ ਫਾਂਸੀ, ਮੈਨੂੰ ਮਿਲੇ ਤਾਂ ਡਰ ਕੀ।
ਜੇ ਮੌਤ ਵੀ ਆ ਜਾਵੇ, ਮੈਨੂੰ ਲਵੇਗੀ ਕਰ ਕੀ।
ਓਥੇ ਵੀ ਦੇਸ਼-ਭਗਤੀ, ਪਾਲਾਂਗਾ ਕਰ ਕੇ ਜੇਰਾ।
ਮੈਂ ਦੇਸ਼ ਦਾ ਪੁਜਾਰੀ, ਠਾਕਰ ਹੈ ਦੇਸ਼ ਮੇਰਾ।



## 64.

# ਸਿੱਖੀ ਦਾ ਨਮੂਨਾ

ਇਕ ਸਿਦਕ ਦੀ ਮੂਰਤੀ ਸਿੱਖ ਹੈਸੀ,
ਉਸ ਦੀ ਦੇਹ ਕਮਾਈ ਦੀ ਘੜੀ ਹੋਈ ਸੀ।
ਲੱਗਾ ਹੋਇਆ ਸੀ ਸੱਚ ਦੀ ਸਾਣ ਉੱਤੇ,
ਪਾਣ ਅੰਮ੍ਰਿਤੀ ਓਸ ਨੂੰ ਚੜ੍ਹੀ ਹੋਈ ਸੀ।
ਟੁਰਨ ਵਾਸਤੇ ਰੱਬ ਦੇ ਰਾਹ ਅੰਦਰ,
ਸੋਟੀ ਸਿਦਕ ਦੀ ਓਸ ਨੇ ਫੜੀ ਹੋਈ ਸੀ।
ਮੁਹਣੀ ਮੂਰਤ ਸ੍ਰੀ ਦਸਮੇਸ਼ ਜੀ ਦੀ,
ਉਹਨੇ ਦਿਲ ਦੇ ਸ਼ੀਸ਼ੇ ਵਿੱਚ ਜੜੀ ਹੋਈ ਸੀ।

ਸ਼ਰਧਾਵਾਨ ਸੀ ਏਡਾ ਕਿ ਨਾਲ ਦਾੜ੍ਹੀ,
ਸੁੰਮ ਗੁਰੂ ਦੇ ਘੋੜੇ ਦੇ ਪੂੰਝਦਾ ਸੀ।
ਦੌਲਤ ਸਮਝ ਦਸਮੇਸ਼ ਦੀ ਚਰਨ-ਧੂੜੀ,
ਸਦਾ ਪਲਕਾਂ ਦੇ ਨਾਲ ਉਹ ਹੂੰਝਦਾ ਸੀ।

ਸਿਰ 'ਤੇ ਟੋਕਰੀ ਚੁੱਕੇ ਤਾਂ ਪਿਆ ਆਖੇ,
ਤਾਜ ਸ਼ਹਿਨਸ਼ਾਹੀ ਮਹਿੰਗੇ ਮੁੱਲ ਦਾ ਹੈ।
ਲਾਵੇ ਮੱਥੇ ਜੇ ਚੁੰਮ ਕੇ ਚਰਨ-ਧੂੜੀ,
ਆਖੇ ਤਿਲਕ ਇਹ ਕੇਸਰੀ ਫੁੱਲ ਦਾ ਹੈ।
ਸੌਂ ਕੇ ਰਾਤ ਗੁਜ਼ਾਰੇ ਜੇ ਤੱਪੜੀ 'ਤੇ,
ਆਖੇ ਤਖ਼ਤ ਵੀ ਨਾ ਤੇਰੇ ਤੁੱਲ ਦਾ ਹੈ।
ਮੈਲੇ ਫਟੇ ਹੋਏ ਝੱਗੇ ਨੂੰ ਪਿਆ ਆਖੇ,
ਮੇਰਾ ਪਾਤਸ਼ਾਹ ਤੇਰੇ 'ਤੇ ਭੁੱਲਦਾ ਹੈ।

ਰਹੇ ਡੁੱਬਿਆ ਸੇਵਾ ਦੀ ਲਹਿਰ ਅੰਦਰ,
ਲਾਵੇ ਤਾਰੀਆਂ ਪ੍ਰੇਮ ਦੀ ਗੰਗ ਅੰਦਰ।
ਏਦਾਂ ਭਿਜਦਾ ਭਿਜਦਾ ਭਗਤ ਭੋਲਾ,
ਗਿਆ ਰੰਗਿਆ ਰੱਬ ਦੇ ਰੰਗ ਅੰਦਰ।

ਦਸਮ ਪਿਤਾ ਜੀ ਵੀ ਐਸੇ ਸਿੱਖ ਉੱਤੋਂ,
ਦਿਲੋਂ ਮਨੋਂ ਸੀ ਸਦਾ ਕੁਰਬਾਨ ਹੁੰਦੇ।
ਜਿੱਥੇ ਮਿਲੇ ਗਲਵਕੜੀ ਪਾਣ ਉਸ ਨੂੰ,
ਆਖਣ : "ਸਿੱਖ ਵਿੱਚ ਗੁਰੂ ਦੇ ਪ੍ਰਾਣ ਹੁੰਦੇ"।

ਉਨੂੰ ਅੱਖਾਂ ਦੀ ਪੁਤਲੀ ਜਾਣਦੇ ਸੀ,
ਰਤਾ ਦੁੱਖੇ ਤਾਂ ਹੰਝੂ ਰਵਾਨ ਹੁੰਦੇ।
ਮਰਦੀ ਜੋਤ ਨੂੰ ਵੇਖੇ ਪਤੰਗ ਉੱਤੋਂ,
ਦੁਨੀਆਂਦਾਰ ਸੀ ਪਏ ਹੈਰਾਨ ਹੁੰਦੇ।

ਕਈ ਸਿਦਕ ਤੋਂ ਸੱਖਣੇ ਸਿੱਖ ਐਪਰ,
ਨੱਕਾਂ ਵਿੱਚੋਂ ਅਠੂੰਹੇ ਪਏ ਝਾੜਦੇ ਸਨ।
ਗੁਰਾਂ ਸਾਹਮਣੇ ਤਾਂ ਬੋਲ ਸੱਕਦੇ ਨਾ,
ਐਪਰ ਸਿੱਖ ਲਈ ਸਮਾਂ ਹੀ ਤਾੜਦੇ ਸਨ।

ਇਕ ਦਿਨ ਤਾੜ ਕੇ ਈਰਖੀ ਸਾਥੀਆਂ ਨੇ,
ਦਿਲੋਂ ਸਿੱਖੀ ਦਾ ਸਾਕ ਭੁਲਾ ਦਿੱਤਾ।
ਸੇਵਾ-ਸਿਦਕ ਦੇ ਪੱਕੇ ਹੋਏ ਖੇਤ ਉੱਤੇ,
ਉਨ੍ਹਾਂ ਡਾਂਗਾਂ ਦਾ ਗੜ੍ਹਾ ਵਸਾ ਦਿੱਤਾ।
ਲਾਸਾਂ ਦਿਸਣ ਸੰਗਚੂਰਾਂ ਨੇ ਵੱਲ ਮਾਰੇ,
ਪਿੰਡਾ ਸਿੱਖ ਦਾ ਚੰਨਣ ਬਣਾ ਦਿੱਤਾ।
ਖਿਲਰ ਖਿਲਰ ਕੇ ਨੀਲਾਂ ਨੇ ਡੰਝ ਲਾਹੀ,
ਜੁੱਸਾ ਜਾਮਨੂੰ ਵਾਂਙ ਸੁਜਾ ਦਿੱਤਾ।

ਹੋਈ ਖ਼ਬਰ ਜਾਂ ਸ੍ਰੀ ਦਸਮੇਸ਼ ਜੀ ਨੂੰ,
ਪ੍ਰੇਮ-ਸਾਗਰ ਉਛਾਲੀਆਂ ਖਾਣ ਲੱਗੇ।
ਸਿਦਕਵਾਨ ਨੂੰ ਸੱਦ ਕੇ ਕੋਲ ਏਦਾਂ,
ਰੋ ਰੋ ਹੰਝੂਆਂ ਦੀ ਮਲ੍ਹਮ ਲਾਣ ਲੱਗੇ।

ਮੋਤੀ ਨੈਣਾਂ ਦੇ ਵਾਰ ਕੇ ਕਹਿਣ ਲੱਗੇ :
"ਮੇਰੇ ਹੀਰਿਆ! ਹਾਲ ਸੁਣਾ ਤੇ ਸਹੀ!
ਵੇਖਾਂ! ਕਿੱਥੋਂ ਬੇਦਰਦਾਂ ਨੇ ਪੱਛਿਆ ਹੈ,
ਝੱਗਾ ਚੁੱਕ ਕੇ ਚੰਨਣ ਵਿਖਾ ਤੇ ਸਹੀ!
ਕਿਨ੍ਹੇ ਮਾਰਿਆ ਈ! ਕਿੱਥੇ ਲੱਗੀਆਂ ਨੀਂ!
ਕਿਹੜੇ ਸਿੱਖ ਸੀ! ਗੱਲ ਸਮਝਾ ਤੇ ਸਹੀ!
ਭਲਾ ਮੈਂ ਤੇ ਤੂੰ ਕੋਈ ਵਖਰੇ ਹਾਂ?
ਛਾਤੀ ਨਾਲ ਲਾਵਾਂ ਉਰੇ, ਆ ਤੇ ਸਹੀ!

ਬੱਚਾ! ਫੱਟਿਆ ਵੇਖ ਸਰੀਰ ਤੇਰਾ,
ਮੇਰੇ ਸੀਨੇ 'ਤੇ ਚਲਦੀਆਂ ਆਰੀਆਂ ਹਨ।
ਤੈਨੂੰ ਨਹੀਂ ਇਹ ਉਨ੍ਹਾਂ ਅਗਿਆਨੀਆਂ ਨੇ,
ਮੇਰੀ ਆਤਮਾ ਨੂੰ ਡਾਂਗਾਂ ਮਾਰੀਆਂ ਹਨ।"

ਜੱਗਾ ਸਿੰਘ ਨੇ ਆਖਿਆ : "ਕੀ ਦੱਸਾਂ?
ਮੇਰੇ ਵਾਸਤੇ ਕੋਈ ਪਰਾਇਆ ਹੀ ਨਹੀਂ।

ਸੱਚੇ ਪਾਤਸ਼ਾਹ! ਕਰਾਂ ਸ਼ਕੈਤ ਕਿਸ ਦੀ?
ਇੱਕ ਬਾਝ ਤੂੰ ਦੂਜਾ ਦਿਖਾਇਆ ਹੀ ਨਹੀਂ।
ਮੇਰੇ ਸਾਹਮਣੇ ਤੂੰਹੋਂ ਹੀ ਵੱਸਦਾ ਹੈਂ,
ਮੇਰਾ ਜੱਗ 'ਤੇ ਹੋਰ ਹਮਸਾਇਆ ਹੀ ਨਹੀਂ।
ਤੂੰ ਹੀ ਮਾਰੀਆਂ, ਤੈਨੂੰ ਹੀ ਲੱਗੀਆਂ ਨੇ,
ਮੈਨੂੰ ਹੋਰ ਕੋਈ ਨਜ਼ਰ ਆਇਆ ਹੀ ਨਹੀਂ।

ਨਹੀਂ ਸਾਂ ਮਾਰ ਦੇ ਨਾਲ ਬੇਸੁਧ ਹੋਇਆ,
ਤੇਰੇ ਪ੍ਰੇਮ ਦਾ ਆਇਆ ਸਰੂਰ ਸੀ ਉਹ।
ਕੋਈ ਵੱਖਰਾ ਹੋਵੇ ਤਾਂ ਨਾ ਲਾਵਾਂ,
ਪਿਤਾ ਤੇਰਾ ਤੇ ਮੇਰਾ ਹੀ ਨੂਰ ਸੀ ਉਹ।

"ਜਦੋਂ ਜਾਣਿਆ : ਨੀਲੇ ਤੇ ਰੀਝਦਾ ਹੈਂ,
ਨੀਲ ਪਿਆ ਨਹੀਂ, ਨੀਲ ਰੰਗਵਾ ਲਿਆ ਮੈਂ।
ਮਾੜਾ ਜਾਣ ਨਾ ਸੇਵਾ ਤੋਂ ਵਾਂਞ ਦੇਵੇਂ,
ਸੋਜਾਂ ਪਈਆਂ ਨਹੀਂ, ਜੁੱਸਾ ਕਮਾ ਲਿਆ ਮੈਂ।
ਏਸ ਸੋਨੇ-ਸਰੀਰ 'ਤੇ ਕੁੱਟ ਸਹਿ ਕੇ,
ਤੇਰੇ ਗਲ਼ੇ ਲਈ ਹਾਰ ਬਣਾ ਲਿਆ ਮੈਂ।
ਲਾਸਾਂ ਨਹੀਂ ਇਹ ਪਿੰਡੇ ਦੇ ਪੱਤਰੇ 'ਤੇ,
ਨਕਸ਼ਾ ਤੇਰੇ ਦਰਬਾਰ ਦਾ ਪਾ ਲਿਆ ਮੈਂ।

ਜੋ ਜੋ ਜੋਦੜੀ ਕੀਤੀ ਹੈ ਅੱਜ ਤੋੜੀ,
ਸਭੋ ਕੁਝ ਸੀ ਤੈਨੂੰ ਰੀਝਾਣ ਖ਼ਾਤਰ।
ਮੇਰੇ ਸਾਈਂ ਇਹ ਵੇਸ ਜੋ ਵੇਖਦਾ ਹੈਂ,
ਇਹ ਵੀ ਕੀਤਾ ਹੈ ਤੈਨੂੰ ਮਨਾਣ ਖ਼ਾਤਰ।"

ਦਿਲ ਖੋਲ੍ਹ ਦਸਮੇਸ਼ ਨੇ ਗਲ਼ੇ ਲਾਇਆ,
ਅਤੇ ਆਖਿਆ ਅੱਜ ਪਰਵਾਨ ਹੈਂ ਤੂੰ।
ਤੇਰੇ ਆਸਰੇ ਜੀਵੇਗੀ ਜੱਗ ਅੰਦਰ,
ਜੱਗਾ ਸਿੰਘ ਗੁਰਸਿੱਖੀ ਦੀ ਜਾਨ ਹੈਂ ਤੂੰ।
ਤੇਰੇ ਨੈਣਾਂ 'ਚ ਵੱਸਦਾ ਚੰਦ ਹਾਂ ਮੈਂ,
ਮੇਰਾ ਜੱਗ ਅੰਦਰ ਆਸਮਾਨ ਹੈਂ ਤੂੰ।
ਸਿਦਕ ਨਾਲ ਨਿਰਵੈਰਤਾ ਸਮਝ ਲਈ ਊ,
ਅੱਗੇ ਭਗਤ ਸੈਂ, ਅੱਜ ਭਗਵਾਨ ਹੈਂ ਤੂੰ।

ਤੇਰੇ ਦਿਲ ਦੇ ਵਿੱਚ ਹੈ ਦਿਲ ਮੇਰਾ,
ਸਮਝਾਂ ਆਪਣੇ ਨੈਣਾਂ ਦਾ ਨੀਰ ਤੈਨੂੰ।
ਢੂੰਡ ਮੁਕਤ-ਨਿਸ਼ਾਨੇ ਨੂੰ ਲੱਖ ਵਾਰੀ,
ਅੱਜ ਤੋਂ ਬਖ਼ਸ਼ਿਆ ਕਰਨੀ ਦਾ 'ਤੀਰ' ਤੈਨੂੰ।

